# ਤਰਕਸ਼ੀਲ

10/-

ਮਾਰਚ-ਅਪ੍ਰੈਲ. 2000



## ਅੰਦਰ ਦੀ ਝਾਤ

* ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਵਸ ਤੇ ਉਹਨਾਂ ਦੇ ਵਿਰਸੇ ਨੂੰ ਸੰਭਾਲੀ ਬੈਠੇ ਪਰਿਵਾਰਿਕ ਮੈਂਬਰ ਪ੍ਰੋ; ਜਗਮੋਹਨ ਸਿੰਘ ਨਾਲ ਮੁਲਾਕਾਤ





* ਡਾ. ਕਾਵੂਰ ਦੇ ਜਨਮ ਦਿਨ ਤੇ ਵਿਸ਼ੇਸ਼ ਲੇਖ
* ਪੁਨਰ ਜਨਮ ਦਾ ਭਰਮ
* ਪੁਰਾਤਨ ਰਿਸ਼ੀਆਂ ਮੁਨੀਆਂ ਵਿੱਚ ਕਾਮ-ਵਾਸਨਾ
* ਤੇ ਹੋਰ ਦਿਲਚਸਪ ਜਾਣਕਾਰੀ...

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਤਰਕਸ਼ੀਲ ਭਵਨ ਲਈ ਸਹਿਯੋਗ ਦਿਓ

ਤਰਕਸ਼ੀਲ ਭਵਨ ਦੀ ਉਸਾਰੀ ਬਰਨਾਲਾ ਵਿਖੇ ਸ਼ੁਰੂ ਕਰ ਦਿੱਤੀ ਗਈ ਹੈ । ਇਸ ਵਿਚ ਦਫਤਰੀ ਕਾਰਵਾਈ ਮਾਰਚ 2000 ਵਿੱਚ ਸ਼ੁਰੂ ਕਰ ਦਿੱਤੀ ਜਾਵੇਗੀ । ਹੁਣ ਤੱਕ ਇਕੱਤਰ ਹੋਈ ਸਹਾਇਤਾ ਰਾਸ਼ੀ ਨਾਲ ਜੋ ਉਸਾਰੀ ਦਾ ਕੰਮ ਕਾਜ ਉਲੀਕਿਆ ਗਿਆ ਹੈ ਉਸ ਨਾਲ ਮੁਢਲੇ ਰੂਪ ਵਿੱਚ ਮੁੱਖ ਦਫਤਰ ਦੀ ਦਫਤਰੀ ਕਾਰਵਾਈ, ਸਟੇਟ ਪੱਧਰ ਦੀਆਂ ਮੀਟਿੰਗਾਂ ਅਤੇ ਮਾਨਸਿਕ ਰੋਗੀਆਂ ਦਾ ਇਲਾਜ ਕੇਂਦਰ ਆਦਿ ਸਰਗਰਮੀਆਂ ਹੋ ਸਕਣਗੀਆਂ ।

ਪਿਛਲੇ ਅੰਕਾਂ ਵਿਚ ਕੀਤੀ ਗਈ ਸਹਾਇਤਾ ਦੀ ਅਪੀਲ ਦੇ ਅਮਲ ਵਜੋਂ ਪਾਠਕਾਂ ਇਲਾਕਾ ਇਕਾਈਆਂ, ਵਿਦੇਸ਼ੀਂ ਬੈਠੇ ਲਹਿਰ ਦੇ ਸ਼ੁਭ ਚਿੰਤਕਾਂ ਨੇ ਕਾਫੀ ਸਹਾਹਿਤਾ ਰਾਸ਼ੀ ਭੇਜਣੀ ਸ਼ੁਰੂ ਕੀਤੀ ਹੋਈ ਹੈ । ਪਰ ਜਿੰਨਾ ਵੱਡਾ ਪ੍ਰੋਜੈਕਟ ਤਹਿ ਕੀਤਾ ਗਿਆ ਹੈ ਉਸ ਅਨੁਸਾਰ ਹੋਰ ਵੱਡਾ ਹੰਭਲਾ ਮਾਰਨ ਦੀ ਲੋੜ ਹੈ । ਸੁਸਾਇਟੀ ਉਨ੍ਹਾਂ ਸਾਰੇ ਵਿਅਕਤੀਆਂ/ਪਰਿਵਾਰਾਂ ਤੋਂ ਸਹਾਇਤਾ ਦੀ ਆਸ ਰੱਖਦੀ ਹੈ ਜਿਨ੍ਹਾਂ ਨੂੰ ਸਾਧਾਂ-ਸੰਤਾਂ ਦੀ ਲੁੱਟ ਤੋਂ ਬਚਣ ਵਿਚ, ਉੱਜੜ ਰਹੇ ਪਰਿਵਾਰਾਂ ਨੂੰ ਮੁੜ ਨਵੀਂ ਜ਼ਿੰਦਗੀ ਜਿਉਂਣ ਯੋਗ ਬਨਾਉਣ ਵਿਚ ਸੁਸਾਇਟੀ ਦੇ ਵਰਕਰਾਂ ਨੇ ਸਹਿਯੋਗ ਦਿੱਤਾ । ਸੁਸਾਇਟੀ ਆਸ ਰੱਖਦੀ ਹੈ ਉਨ੍ਹਾਂ ਸਾਰੇ ਸਨੇਹੀਆਂ ਤੋਂ ਜਿਹੜੇ ਚਾਹੁੰਦੇ ਹਨ ਕਿ :-

* ਤਰਕਸ਼ੀਲਤਾ ਦੀ ਲਹਿਰ ਦਿਨੋਂ ਦਿਨ ਅੱਗੇ ਵਧਦੀ ਜਾਵੇ।
* ਸਾਧਾਰਨ ਪਰਿਵਾਰਾਂ ਨੂੰ ਉਜੜਨੋਂ ਬਚਾਉਣ ਵਿੱਚ ਆਪਣੀ ਸਮਰਥਾ ਵਿੱਚ ਵਾਧਾ ਕਰੇ ।
* ਸਾਧਾਂ ਸੰਤਾਂ ਵੱਲੋਂ ਕੀਤੀ ਜਾਂਦੀ ਸਰੀਰਕ, ਮਾਨਸਿਕ, ਆਰਥਿਕ ਲੁੱਟ ਦਾ ਪਰਦਾ ਫਾਸ਼ ਕਰਨ ਲਈ ਵਧੇਰੇ ਯਤਨ ਜੁਟਾਉਣ ਦੇ ਸਮਰੱਥ ਬਣੇ ।
* ਇਸ ਸਮਾਜ ਵਿਚ ਹਰ ਵਿਅਕਤੀ ਨੂੰ ਪਤਾ ਲੱਗ ਸਕੇ ਕਿ ਉਸਦੀ ਗਰੀਬੀ/ਤੰਗੀ ਦਾ ਕਾਰਨ ਧੁਰੋਂ ਲਿਖੀ ਤਕਦੀਰ ਜਾ ਪਿਛਲੇ ਜਨਮ ਵਿਚ ਕੀਤੇ ਚੰਗੇ ਮਾੜੇ ਕਰਮ ਨਹੀਂ ਸਗੋਂ ਇੱਥੋਂ ਦਾ ਗਲਤ ਰਾਜਨੀਤਕ, ਸਭਿਆਚਾਰਕ, ਸਮਾਜਿਕ, ਆਰਥਿਕ ਤਾਣਾ- ਬਾਣਾ ਹੈ ।

ਸੁਸਾਇਟੀ ਆਪਣੇ ਸਾਰੇ ਮੈਂਬਰਾਂ ਤੋਂ ਵੀ ਆਸ ਰਖਦੀ ਹੈ ਕਿ ਉਹ ਆਪਣੇ ਨੇੜੇ ਦੇ ਘੇਰੇ ਵਿਚ ਸੁਸਾਇਟੀ ਪ੍ਰਤੀ ਚੰਗੀ ਸੋਚ ਰੱਖਣ ਵਾਲੇ ਵਿਅਕਤੀਆਂ ਤੱਕ ਪਹੁੰਚ ਕਰਕੇ ਇਸ ਕਾਜ ਨੂੰ ਨੇਪਰੇ ਚਾੜ੍ਹਨ ਵਿੱਚ ਆਪਣਾ ਯੋਗਦਾਨ ਵਧਾਉਣ । ਯਕੀਨ ਦੁਆਉਂਦੇ ਹਾਂ ਕਿ ਤੁਹਾਡੇ ਵੱਲੋਂ ਦਿੱਤਾ ਗਿਆ ਇੱਕ-ਇੱਕ ਪੈਸਾ ਸਮਾਜ ਨੂੰ ਚੰਗਾ ਬਨਾਉਣ ਵਿੱਚ ਲੱਗੇਗਾ ।

ਉਸਾਰੀ ਕਮੇਟੀ, ਤਰਕਸ਼ੀਲ ਭਵਨ।

## ਤਤਕਰਾ






ਰਾਜਿੰਦਰਜੀਤ

ਇਸੇ ਦੁਨੀਆ ਦੇ ਉਹ ਵਾਸੀ, ਜੋ 'ਮੰਗਲ' ਨੂੰ ਤੁਰੇ ਹੋਏ ।
ਇਸੇ ਦੇ ਇਹ ਨੇ ਜੋ, 'ਮੰਗਲਾਂ' ਤੇ 'ਸ਼ੁੱਕਰਾਂ' ਵਿਚ ਘਿਰੇ ਹੋਏ ।
ਇਹ ਪਹਿਲਾਂ ਰਾਸ਼ੀਆਂ ਵਿੰਹਦੇ, ਤੇ ਮਗਰੋਂ ਕੰਮ ਨੂੰ ਜਾਂਦੇ,
ਅਸਾਡੀ ਪ੍ਰਗਤੀ ਦੇ ਰਾਹ ਵੀ ਨੇ ਤਾਹੀਓਂ ਰੁਕੇ ਹੋਏ ।
ਕਿਤੇ ਸੰਤਾਲੀਓਂ ਲੰਘੇ, ਚੁਰਾਸੀ ਵੀ ਕਿਤੇ ਆਈ,
ਸਮੇਂ ਦੀ ਹਿੱਕ ਤੇ ਧਰਮਾਂ ਦੇ ਨਕਸ਼ੇ ਇਉਂ ਬਣੇ ਹੋਏ ।
ਹਮੇਸ਼ਾ ਮੌਲ਼ਦੀ ਆਈ ਹੈ ਕਾਣੀ ਵੰਡ ਹਰ ਥਾਂ ਤੇ,
ਕਿਸੇ ਘਰ ਜਗ ਰਿਹਾ ਸੂਰਜ, ਕਿਤੇ ਦੀਵੇ ਬੁਝੇ ਹੋਏ ।
ਸਦਾ ਤੁਰਦੇ ਹੀ ਜਾਣਾ, ਆਦਮੀ ਦਾ ਕਰਮ ਹੈ ਚੰਗਾ,
ਪਵਿੱਤਰਤਾ ਗੁਆ ਬਹਿੰਦੇ, ਸਦਾ ਪਾਣੀ ਖੜ੍ਹੇ ਹੋਏ ।
ਹਨੇਰੇ ਟਿਕ ਨਹੀਂ ਸਕਣੇ, ਉਨ੍ਹਾਂ ਅੱਗੇ ਕਦੇ ਯਾਰੋ,
ਜੋ ਸਿਰ ਬੰਨ੍ਹ ਕੇ ਕਫ਼ਨ, ਲੈ ਕੇ ਮਸ਼ਾਲਾਂ ਨੇ ਤੁਰੇ ਹੋਏ ।
ਮਨੁੱਖਤਾ ਮੰਗਦੀ ਯਾਰੋ, ਕਦੋਂ ਕੁਰਬਾਨੀਆਂ ਸਾਥੋਂ,
ਬੱਸ ਏਨਾ ਮੰਗਦੀ, ਤੁਰੀਏ ਮੁਹੱਬਤਾਂ ਵੰਡਦੇ ਹੋਏ ।
ਘਰਾਂ ਵਿੱਚ ਵੜ ਗਿਆ ਪੱਛਮ, ਬਿਨਾਂ ਪੁੱਛੇ ਹੀ 'ਰਾਜਿੰਦਰ'
ਤੇ ਸਾਡੇ ਜੁਗਨੀਆਂ-ਛੱਲੇ, ਵਿਚਾਰੇ ਬੇ-ਘਰੇ ਹੋਏ ।

ਅਮਨ ਨਗਰ, ਕੋਟਕਪੂਰਾ ।




## ਤਰਕਸ਼ੀਲ

ਮੁੱਖ ਸੰਪਾਦਕ (ਆਨਰੇਰੀ) :
ਰਾਜਿੰਦਰਪਾਲ ਸਿੰਘ ਡਾ.

ਸੰਪਾਦਕੀ ਬੋਰਡ (ਆਨਰੇਰੀ) :
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

ਮੁੱਖ ਪ੍ਰਬੰਧਕ (ਆਨਰੇਰੀ) :
ਦਲਵੀਰ ਕਟਾਣੀ
0161-833868

ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ:
ਜਸਵੰਤ ਜੀਰਖ, ਜ. ਸਕੱਤਰ
ਫੋਨ : 0161-460794
ਮੁੱਖ ਦਫ਼ਤਰ ਤਰਕਸ਼ੀਲ
ਨੇੜੇ ਬੱਸ ਅੱਡਾ,
(ਟਾਂਗਾ ਸਟੈਂਡ ਦੇ ਨਾਲ)
ਲੁਧਿਆਣਾ (ਪੰਜਾਬ)
ਫੋਨ : 0161-425961

ਚੰਦੇ : ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ਼ : 2500 ਰੁਪਏ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ ਪੰਜਾਬ (ਚੰਡੀਗੜ੍ਹ) 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਵਿਦੇਸ਼ੀਆਂ ਲਈ ਸੂਚਨਾ :
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲੁਧਿਆਣਾ ਲਿਖ ਕੇ ਭੇਜਣ।


# ਸੰਪਾਦਕੀ

ਮਨੁੱਖ ਦੀ ਆਪਣੇ ਆਲੇ ਦੁਆਲੇ ਬਾਰੇ ਸੋਝੀ ਉਸਦੇ ਅਮਲ ਵਿਚੋਂ ਪੈਦਾ ਹੁੰਦੀ ਹੈ। ਮਨੁੱਖ ਜਿਉਂਦੇ ਰਹਿਣ ਲਈ ਅਤੇ ਚੰਗੀ ਜਿੰਦਗੀ ਜਿਉਣ ਲਈ ਨਿਰੰਤਰ ਕਾਰਜ ਕਰਦਾ ਰਹਿੰਦਾ ਹੈ, ਇਸੇ ਅਮਲੀ ਕਾਰਜ ਸਦਕਾ ਉਸਦੀ ਬੁੱਧੀ ਦਾ ਵਿਕਾਸ ਹੁੰਦਾ ਰਹਿੰਦਾ ਹੈ। ਇਸੇ ਅਮਲੀ ਸਰਗਰਮੀ ਵਿਚੋਂ ਮਨੁੱਖ ਦੇ ਵਿਚਾਰ, ਧਾਰਨਾਵਾਂ, ਸੰਕਲਪਾਂ ਆਦਿ ਦਾ ਜਨਮ ਹੁੰਦਾ ਹੈ । ਅਮਲ ਵਿੱਚ ਪਰਖੇ ਜਾਣ ਉਤੇ ਪੁਰਾਣੇ ਵਿਚਾਰਾਂ, ਧਾਰਨਾਵਾਂ, ਸੰਕਲਪਾਂ ਨੂੰ ਤਿਆਗ ਦਿੱਤਾ ਜਾਦਾ ਹੈ । ਮਨੁੱਖੀ ਬੁੱਧੀ ਦਾ ਵਿਗਿਆਨਕ ਵਿਕਾਸ ਇਸੇ ਪ੍ਰਕਾਰ ਹੁੰਦਾ ਹੈ। ਵਿਗਿਆਨਕ ਵਿਚਾਰ ਇਸੇ ਪ੍ਰਕਾਰ ਨਿਰੰਤਰ ਸੋਧੇ ਜਾਂਦੇ ਰਹਿੰਦੇ ਹਨ। ਇਸਦੇ ਉਲਟ ਧਾਰਮਿਕ ਵਿਸ਼ਵਾਸ ਅਮਲ ਵਿਚ ਸੋਧੇ ਜਾਣ ਦੀ ਥਾਂ ਰਵਾਇਤ ਅਨੁਸਾਰ ਜਾਂ ਪੈਗੰਬਰ ਦੇ ਕਹੇ ਅਨੁਸਾਰ ਚੱਲਣ ਕਰਕੇ ਜੜ੍ਹ ਹੋ ਜਾਂਦੇ ਹਨ।

ਪਰੰਤੂ ਸਥਿਤੀ ਦਾ ਵਿਅੰਗ ਇਹ ਹੈ ਕਿ ਧਾਰਮਿਕ ਵਿਚਾਰਾਂ ਜਾਂ ਅਕੀਦਿਆਂ ਨੂੰ ਵੀ ਵਿਗਿਆਨਕ ਸੱਚ ਨੂੰ ਦੇਰ ਸਵੇਰ ਮੰਨਣਾ ਹੀ ਪੈਂਦਾ ਹੈ। ਜਿੰਦਗੀ ਜੀਣ ਲਈ ਅਮਲੀ ਜੀਵਨ ਨਾਲ ਸਾਂਝ ਪਾਉਣੀ ਪੈਂਦੀ ਹੈ, ਅਮਲੀ ਜੀਵਨ ਵਿਗਿਆਨਕ ਵਿਚਾਰਾਂ ਨਾਲ ਹੀ ਜੀਵਿਆ ਜਾ ਸਕਦਾ ਹੈ । ਇਸ ਕਰਕੇ ਧਾਰਮਿਕ ਵਿਚਾਰਾਂ ਵਾਲਿਆਂ ਨੂੰ ਆਵਦੇ ਧਾਰਮਿਕ ਵਿਚਾਰਾਂ ਵਿਚ ਵਿਗਿਆਨ ਅਨੁਸਾਰ ਸੋਧਾਂ ਕਰਨ ਦੀ ਲੋੜ ਪੈਂਦੀ ਰਹਿੰਦੀ ਹੈ। ਪਰ ਅਜਿਹਾ ਕਰਨ ਸਮੇਂ ਕੱਟੜ ਧਾਰਮਿਕ ਲੋਕ ਰੋਕਾਂ ਪਾਉਂਦੇ ਰਹਿੰਦੇ ਹਨ।

ਪੰਜਾਬ ਦੇ ਭੂਗੋਲਿਕ ਖਿੱਤੇ ਵਿੱਚ ਬਹੁਗਿਣਤੀ ਸਿੱਖ ਭਾਈਚਾਰੇ ਦੀ ਹੈ। ਸਿੱਖ ਭਾਈਚਾਰੇ ਵਿਚ ਲਗਭੱਗ ਹਰ ਸਮੇਂ ਕਿਸੇ ਨਾ ਕਿਸੇ ਮੁੱਦੇ ਉਪਰ ਵਿਵਾਦ ਛਿੜਿਆ ਰਹਿੰਦਾ ਹੈ। ਕਦੇ ਮੇਜ ਕੁਰਸੀਆਂ ਉਪਰ ਲੰਗਰ ਖਾਣ ਜਾਂ ਨਾ ਖਾਣ ਬਾਰੇ, ਕਦੇ ਸਰਕਾਰ ਦੀ ਮੁਰੰਮਤ ਕਰਵਾਈ ਅਕਾਲ ਤਖਤ ਦੀ ਇਮਾਰਤ ਨੂੰ ਰੱਖਣ ਨਾ ਰੱਖਣ ਬਾਰੇ, ਕਦੇ ਰਾਗਮਾਲਾ ਪੜ੍ਹਨ ਨਾ ਪੜ੍ਹਨ ਬਾਰੇ, ਕਦੇ ਕਿਸੇ ਬਾਰੇ ਅਤੇ ਕਦੇ ਕਿਸੇ ਬਾਰੇ।

ਅੱਜ ਕੱਲ ਵੀ ਨਵੀਂ ਖਾਲਸਾ ਜੰਤਰੀ ਭਾਵ ਕੈਲੰਡਰ ਬਾਰੇ ਵਿਵਾਦ ਛਿੜਿਆ ਹੋਇਆ ਹੈ। ਕਿਸੇ ਸਮੇਂ ਇਹ ਵਿਵਾਦ ਕਿ ਦਰਬਾਰ ਸਾਹਿਬ ਵਿੱਚ ਬਿਜਲੀ ਲੁਆਈ ਜਾਵੇ ਜਾਂ ਨਾ ਲੁਆਈ ਜਾਵੇ, ਛਿੜਿਆ ਸੀ। ਸਿੱਖਾਂ ਦਾ ਇਕ ਧੜਾ, ਆਧੁਨਿਕੀਕਰਨ ਦਾ ਪੱਖੀ ਹੋਣ ਕਰਕੇ, ਸਮੇਂ ਸਮੇਂ ਸਿਰ ਵਿਗਿਆਨਕ ਵਿਚਾਰਾਂ, ਕਾਢਾਂ, ਤਕਨੀਕਾਂ ਨੂੰ ਅਪਨਾਉਣ ਦਾ ਹਾਮੀ ਰਿਹਾ ਹੈ ਜਦ ਕਿ ਦੂਜਾ ਧੜਾ, ਪੁਰਾਣੀ ਰਵਾਇਤ ਅਨੁਸਾਰ ਕਿਸੇ ਵੀ ਕਿਸਮ ਦੀ ਤਬਦੀਲੀ ਦਾ ਵਿਰੋਧੀ ਰਿਹਾ ਹੈ। ਇਹ ਸਿੱਖ ਧਰਮ ਦਾ ਅੰਦਰੂਨੀ ਮਾਮਲਾ ਹੈ। ਇਸ ਬਾਰੇ ਸਬੰਧਿਤ ਭਾਈਚਾਰੇ ਨੂੰ ਹੀ ਠੀਕ ਗਲਤ ਦਾ ਫੈਸਲਾ ਕਰਨਾ ਚਾਹੀਦਾ ਹੈ ਪਰ ਜਦੋਂ ਗੁਰਪੁਰਬਾਂ ਦੀਆਂ ਦੋ ਦੋ ਸਰਕਾਰੀ ਛੁੱਟੀਆਂ ਕੀਤੀਆਂ ਜਾਣੀਆਂ ਸ਼ੁਰੂ ਹੋ ਜਾਣ ਤਾਂ ਲਾਜਮੀ ਤੌਰ ਤੇ ਧਰਮ ਨਿਰਪੱਖ ਤਰਕਸ਼ੀਲ ਲੋਕਾਂ ਨੂੰ ਵੀ ਇਸ ਮਸਲੇ 'ਤੇ ਵਿਚਾਰ ਪ੍ਰਗਟ ਕਰਨੇ ਚਾਹੀਦੇ ਹਨ।

ਸਾਰੇ ਹੀ ਮੁਢਲੇ ਧਾਰਮਿਕ ਕੈਲੰਡਰ ਸੂਰਜ ਦੀ ਥਾਂਵੇ ਚੰਦਰਮਾ ਨੂੰ ਆਧਾਰ ਬਣਾਕੇ ਬਣਾਏ ਜਾਂਦੇ ਸਨ ਕਿਉਂਕਿ ਮੁੱਢਲਾ ਮਨੁੱਖ ਦਿਨ ਰਾਤ, ਰੁੱਤਾਂ ਦੀ ਤਬਦੀਲੀ, ਚੰਦਰਮਾ ਦਾ ਵਧਣਾ-ਘਟਣਾ, ਜਵਾਰਭਾਟੇ ਦਾ ਆਉਣਾ ਜਾਣਾ ਆਦਿ ਕੁਦਰਤੀ ਵਰਤਾਰਿਆਂ ਨੂੰ ਦੇਖਦਾ ਸੀ ਅਤੇ ਉਹ ਇਸਦੀ ਵਿਆਖਿਆ ਵੀ ਕਰਨ ਦਾ ਯਤਨ ਕਰਦਾ ਸੀ। ਪਹਿਲੇ ਸਮੇਂ ਵਿਚ ਮਨੁੱਖ ਨੂੰ ਚੰਦਰਮਾ ਦਾ ਵਧਣਾ-ਘਟਣਾ ਤਾਂ ਸਾਫ ਦਿਖਾਈ ਦਿੰਦਾ ਸੀ, ਦਿਨ ਰਾਤ ਸਪਸ਼ਟ ਦਿਖਾਈ ਦਿੰਦੇ ਸਨ ਪਰ ਰੁੱਤਾਂ ਦੀ ਤਬਦੀਲੀ ਬਾਰੇ ਉਹ ਪੂਰੀ ਤਰ੍ਹਾਂ ਸਪਸ਼ਟ ਨਹੀਂ ਸੀ ਕਿ ਇਹ ਤਬਦੀਲੀ ਕਿੰਨੀ ਦੇਰ ਬਾਦ ਹੁੰਦੀ ਸੀ। ਦਿਨ ਰਾਤ ਬਦਲਣਾ ਧਰਤੀ ਦਾ ਆਪਣੀ ਧੁਰੀ ਦੁਆਲੇ ਚੱਕਰ ਕਾਰਨ ਅਤੇ ਰੁੱਤਾਂ ਦਾ ਬਦਲਣਾ ਧਰਤੀ ਦਾ ਸੂਰਜ ਦੁਆਲੇ ਚੱਕਰ ਕਾਰਨ ਸੰਭਵ ਹੁੰਦਾ ਹੈ। ਅੱਜ ਦਿਨ ਰਾਤ ਦੀ ਅਤੇ ਸਾਲ ਦੀ ਸਹੀ ਲੰਬਾਈ ਮਾਪਣੀ ਸੰਭਵ ਹੈ। ਪਹਿਲੇ ਸਮੇਂ ਵਿੱਚ ਮਨੁੱਖ ਨੇ ਮਹੀਨਿਆਂ ਨੂੰ ਚੰਦਰਮਾ ਦੇ ਵਧਣ ਘਟਣ ਨਾਲ ਜੋੜ ਲਿਆ। ਚੰਦਰਮਾ ਦਾ ਵਧਣਾ ਘੱਟਣਾ 29.5 ਦਿਨਾਂ ਵਿਚ ਹੁੰਦਾ ਹੈ। ਇਸ ਨੂੰ ਇੱਕ ਮਹੀਨਾ ਮੰਨ ਲਿਆ ਗਿਆ। ਇਸ ਪ੍ਰਕਾਰ ਕੈਲੰਡਰ ਬਨਾਉਣ ਵਾਲਿਆਂ ਸਾਹਮਣੇ ਦੋ

ਸਮੱਸਿਆਵਾਂ ਆਈਆਂ; ਇਕ ਦਿਨ ਰਾਤ ਦਾ ਸਹੀ ਸਮਾਂ ਕੱਢਕੇ ਉਸਨੂੰ ਸਹੀ ਸਾਲ ਵਿਚ ਵੰਡ ਕੇ ਸਾਲ ਦੇ ਸਹੀ ਦਿਨ ਕੱਢਣੇ ਅਤੇ ਉਨ੍ਹਾਂ ਨੂੰ ਮਹੀਨਿਆਂ ਵਿਚ ਵੰਡਣਾ। ਸੂਰਜ ਮੰਡਲ ਅਤੇ ਅਕਾਸ਼ੀ ਪਿੰਡਾਂ ਦੀ ਚਾਲ ਆਦਿ ਦਾ ਸੂਖਮ ਵਿਗਿਆਨਕ ਯੰਤਰਾਂ ਦੁਆਰਾ ਨਿਰੀਖਣ ਕਰਕੇ ਦਿਨ ਰਾਤ ਦਾ ਸਹੀ ਸਮਾਂ ਅਤੇ ਸਾਲ ਵਿਚਲੇ ਕੁੱਲ ਦਿਨ ਰਾਤਾਂ ਦੀ ਸਹੀ ਗਿਣਤੀ ਕੱਢ ਲਈ ਗਈ ਹੈ। ਇਸ ਤੋਂ ਬਾਦ ਮਸਲਾ ਸਾਲਾਂ ਨੂੰ ਮਹੀਨਿਆਂ ਵਿਚ ਵੰਡ ਕੇ, ਉਹਨਾਂ ਦੇ ਦਿਨ ਨਿਰਧਾਰਤ ਕਰਕੇ ਦਿਨਾਂ ਤੋਂ ਵਾਧੂ ਸਮੇਂ ਨੂੰ ਲੀਪ ਸਾਲ ਵਿਚ ਵਾਧੂ ਦਿਨ ਪਾ ਕੇ ਕੱਢਣਾ ਸੀ। ਇਸ ਪ੍ਰਕਾਰ ਸੂਰਜੀ ਕੈਲੰਡਰ ਵਿਚ ਵੀ ਨਿਰੰਤਰ ਸੋਧ ਸੁਧਾਈ ਚਲਦੀ ਆ ਰਹੀ ਹੈ। ਦੂਜੀ ਸਮੱਸਿਆ ਸੂਰਜੀ ਕੈਲੰਡਰ ਅਤੇ ਚੰਦਰਮਾ ਕੈਲੰਡਰ ਵਿਚ ਕਿਵੇਂ ਨਾ ਕਿਵੇਂ ਤਾਲਮੇਲ ਬਿਠਾਉਣਾ ਹੈ। ਸਾਲ ਵਿਚ ਲਗਭਗ 365 ਦਿਨ ਹੁੰਦੇ ਹਨ, ਇਸ ਨੂੰ ਬਾਰਾਂ ਮਹੀਨਿਆਂ ਵਿਚ ਵੰਡ ਲਿਆ ਜਾਂਦਾ ਹੈ ਪਰ ਚੰਦਰਮਾ ਦੀਆਂ ਕਲਾਵਾਂ ਅਨੁਸਾਰ $29.5 \times 12 = 354$ ਦਿਨ ਹੀ ਬਣਦੇ ਹਨ। ਇਸ ਕਾਰਨ ਸੂਰਜੀ ਸਾਲ ਦੇ ਮਹੀਨੇਵਾਰ ਕੱਢੇ ਦਿਨ ਅਤੇ ਸੂਰਜੀ ਮਹੀਨੇ ਵਿਚੋਂ ਚੰਦਰਮਾ ਦੀ ਕਲਾ ਅਨੁਸਾਰ ਇਕ ਵਾਰ ਆਏ ਦਿਨ ਦੀ ਅਵਿਰਤੀ ਦੁਬਾਰਾ ਹਰ ਸਾਲ ਨਹੀਂ ਹੋਵੇਗੀ। ਉਹ ਅੱਗੇ ਪਿੱਛੇ ਆਵੇਗੀ, ਭਾਵ ਕੱਤਕ ਦੀ ਪੂਰਨਮਾਸ਼ੀ ਜਾਂ ਕੱਤਕ ਦੀ ਮੱਸਿਆ ਸਾਡੇ ਸੂਰਜੀ ਕੈਲੰਡਰ ਅਨੁਸਾਰ ਇਕੋ ਮਿਤੀ ਨੂੰ ਨਹੀਂ ਆਵੇਗੀ। ਗੁਰਪੁਰਬਾਂ ਦੀਆਂ ਮਿਤੀਆਂ ਚੰਦਰਮਾ ਕੈਲੰਡਰ ਅਨੁਸਾਰ ਹੋਣ ਕਰਕੇ, ਕਿਸੇ ਇੱਕ ਸੂਰਜੀ ਸਾਲ ਵਿੱਚ ਕਦੇ ਇਕ ਵਾਰ ਵੀ ਨਹੀਂ ਆਉਂਦੀਆਂ ਅਤੇ ਕਦੇ ਕਦੇ ਦੋ ਵਾਰ ਵੀ ਆ ਜਾਂਦੀਆਂ ਹਨ। ਇਸ ਵਿਸੰਗਤੀ ਨੂੰ ਦੂਰ ਕਰਨ ਲਈ ਨਵਾਂ ਕੈਲੰਡਰ ਬਨਾਉਣ ਦੀ ਲੋੜ ਮਹਿਸੂਸ ਹੋਈ ਤਾਂ ਕਿ ਗੁਰੂ ਸਾਹਿਬਾਨ ਦੇ ਜਨਮ ਦਿਨਾਂ ਨੂੰ ਸਬੰਧਿਤ ਸਾਲ ਦੇ ਸੂਰਜੀ ਕੈਲੰਡਰ ਵਿੱਚ ਨਿਰਧਾਰਤ ਕਰਦੇ ਹੋਏ, ਸਦਾ ਲਈ ਉਸੇ ਮਿਤੀ ਨੂੰ ਮਨਾਉਣ ਦੀ ਪਿਰਤ ਪਾਈ ਜਾਵੇ। ਇੰਝ ਭਾਰਤ ਸਰਕਾਰ ਅਤੇ ਵਿਸ਼ਵ ਵਿੱਚ ਪ੍ਰਚਲਿਤ ਸੂਰਜੀ ਕੈਲੰਡਰ ਨਾਲ ਸੁਰਮੇਲਤਾ ਹੋ ਜਾਵੇਗੀ। ਪਰ ਇਸ ਮਸਲੇ ਨੂੰ ਧਾਰਮਿਕ ਅਤੇ ਸਿਆਸੀ ਕਾਰਨਾਂ ਕਰਕੇ ਉਲਝਾਇਆ ਜਾ ਰਿਹਾ ਹੈ। ਮੂਲਵਾਦੀ ਹਿੰਦੂ ਪੱਖੀ ਇਸ ਕੈਲੰਡਰ ਦਾ ਵਿਰੋਧ ਕਰ ਰਹੇ ਹਨ ਕਿ ਇਉਂ ਹਿੰਦੂ ਸਿੱਖਾਂ ਦੀ ਸਾਂਝ ਖਤਮ ਹੋ ਜਾਵੇਗੀ। ਜਦ ਕਿ ਕੁਝ ਸਿਆਸੀ ਲੋਕ ਕੇਵਲ ਸਿਆਸਤ ਖਾਤਰ ਹੀ ਵਿਰੋਧ ਕਰ ਰਹੇ ਹਨ। ਅਜਿਹਾ ਕਰਨਾ ਨਾ ਤਾਂ ਪੰਜਾਬੀ ਲੋਕਾਂ ਦੇ ਹਿੱਤ ਵਿੱਚ ਹੈ ਅਤੇ ਨਾ ਹੀ ਵਿਗਿਆਨਕ ਸੱਚਾਈ ਦੇ ਪੱਖੋਂ ਸਹੀ ਹੈ। ਵਿਗਿਆਨਕ ਪੱਖ ਤੋਂ ਨਵੇਂ ਸੂਰਜੀ ਕੈਲੰਡਰ ਵਿਚ ਵੀ ਕਈ ਊਣਤਾਈਆਂ ਹੋ ਸਕਦੀਆਂ ਹਨ ਜਿਵੇਂ ਦਿਵਾਲੀ ਹਮੇਸ਼ਾਂ ਹਨੇਰ ਪੱਖ ਵਿਚ ਹੀ ਮਨਾਉਣ ਦੀ ਰਿਵਾਇਤ ਹੈ। 'ਚਾਨਣੀ ਦਿਵਾਲੀ' ਤਾਂ ਅਸੰਭਵ ਕੰਮ ਲਈ ਵਰਤਿਆ ਜਾਣ ਵਾਲਾ ਮੁਹਾਵਰਾ ਹੈ। ਇਹ ਇਤਿਹਾਸਕ (ਮਿਥਿਹਾਸਕ ?) ਘਟਨਾ ਜੇ ਹੋਈ ਹੈ ਤਾਂ ਉਸਦਾ ਅਸਲ ਦਿਨ ਨਿਰਧਾਰਤ ਕਰਨਾ ਹੀ ਮੁਸ਼ਕਲ ਹੈ ਕਿਉਂਕਿ ਸਾਲ ਮਾਲੂਮ ਨਹੀਂ ਹੈ ਅਤੇ ਜੇ ਮੰਨ ਲਵੋ ਸਾਲ ਮਾਲੂਮ ਵੀ ਹੋਵੇ ਤਾਂ ਫੇਰ ਉਹੀ ਦਿਨ ਨਿਰਧਾਰਤ ਕਰਨ ਨਾਲ ਚਾਨਣੀ ਦਿਵਾਲੀ ਵੀ ਆਵੇਗੀ। ਇੰਝ ਹੀ ਹੋਲੀ ਅਤੇ ਹੋਲਾ ਮਹੱਲਾ ਇਤਿਹਾਸਕ ਪੱਖੋਂ, ਦੂਜਾ ਪਹਿਲੇ ਦਾ ਪ੍ਰਤੀਉੱਤਰ ਹੋਣ ਕਰਕੇ ਕ੍ਰਮਵਾਰ ਆਉਂਦੇ ਹਨ। ਹੋਲੇ ਮਹੱਲੇ ਦਾ ਦਿਨ ਨਿਰਧਾਰਤ ਕਰਨ ਨਾਲ ਹੋਲੀ ਹੋਲੇ ਮਹੱਲੇ ਤੋਂ ਪਿੱਛੋਂ ਵੀ ਆ ਸਕਦੀ ਹੈ। ਸੋ ਚੰਦਰਮਾ ਕੈਲੰਡਰ ਨੂੰ ਸੂਰਜੀ ਕੈਲੰਡਰ ਵਿਚ ਬਦਲਣ ਸਮੇਂ, ਇਕ ਪਾਸੇ ਤਾਂ ਧਰਤੀ ਦੀ ਸੂਰਜ ਦੁਆਲੇ ਚੱਕਰ ਗਤੀ ਅਤੇ ਚੰਦਰਮਾ ਦੀ ਧਰਤੀ ਦੁਆਲੇ ਚੱਕਰ ਗਤੀ ਵਿਚ ਭਿੰਨਤਾ ਹੋਣ ਕਰਕੇ ਇਕਸਾਰਤਾ ਕਰਨੀ ਮੁਸ਼ਕਿਲ ਹੈ। ਦੂਜੇ ਪਾਸੇ ਤਿਉਹਾਰਾਂ ਜਾਂ ਹੋਰ ਮਹੱਤਵਪੂਰਨ ਦਿਨਾਂ ਦੀਆਂ ਬਣੀਆਂ ਰਿਵਾਇਤਾਂ ਦਾ ਇਤਿਹਾਸ ਸਮੱਸਿਆ ਖੜੀ ਕਰਦਾ ਹੈ। ਅਜਿਹੀ ਸਥਿਤੀ ਵਿਚ ਸਪਸ਼ਟ ਜਾਪਦਾ ਹੈ ਕਿ ਅਖੀਰ ਵਿਗਿਆਨਕ ਵਿਚਾਰਾਂ ਤੇ ਅਧਾਰਤ ਕੈਲੰਡਰ ਨੇ ਹੀ ਪ੍ਰਵਾਨ ਹੋਣਾ ਹੈ। ਇਸ ਮਸਲੇ ਉਪਰ ਸਿਆਸੀ ਜਾਂ ਧਾਰਮਿਕ ਲੋਕਾਂ ਦੀ ਥਾਵੇਂ ਕੈਲੰਡਰ ਦੇ ਵਿਗਿਆਨ ਮਾਹਿਰਾਂ ਦੀ ਸੁਣੀ ਜਾਣੀ ਚਾਹੀਦੀ ਹੈ।

---

## ਗੀਤ

**ਵੀਰ ਸਿੰਘ ਤਲਵੰਡੀ**

ਮੜ੍ਹੀਆਂ ਤੇ ਜਾ ਮੂਰਖ ਲੋਕੀਂ ਸੀਸ ਨਿਵਾਉਂਦੇ ਨੇ ।
ਪੰਜ ਕਪੜੀ, ਦਾਰੂ ਤੇ ਮੁਰਗਾ ਜਾ ਚੜ੍ਹਾਉਂਦੇ ਨੇ ।
ਅਨਪੜ੍ਹ ਦੁਨੀਆਂ ਪੁੱਠੇ ਰਸਤੇ ਪਾ ਲਈ ਬਾਬਿਆਂ ਨੇ ।
ਭੋਲੀ-ਭਾਲੀ ਜਨਤਾ ਲੁੱਟ ਕੇ ਖਾ ਲਈ ਬਾਬਿਆਂ ਨੇ ।
ਮੱਝ ਮਿਲੇ ਜਾਂ ਤਾਪ ਨਾ ਉੱਤਰੇ ਚੱਲੀ ਡੇਰੇ ਨੂੰ ।
ਭੂਤ-ਪਰੇਤਾਂ ਘੇਰ ਲਿਆ ਬਾਬਾ ਘਰ ਮੇਰੇ ਨੂੰ ।
ਦੇ ਕੇ ਰਾਖ ਦੀ ਚੂੰਢੀ ਚਾਟ ਤੇ ਲਾ ਲਈ ਬਾਬਿਆਂ ਨੇ ।
ਭੋਲੀ ਭਾਲੀ . . . . .
ਕਾਰ ਤੇ ਬਾਬੇ ਆਉਂਦੇ ਕਾਰ ਤੇ ਸ਼ਹਿਰ ਨੂੰ ਜਾਂਦੇ ਨੇ ।
ਬੀਅਰ ਬਾਰ 'ਚ ਚਿਕਨ ਮੰਗਾ ਵਿਸਕੀ ਨਾਲ ਖਾਂਦੇ ਨੇ ।
ਮੂਡ ਬਣੇ ਤੋਂ ਸਿਨਮੇ ਕਾਰ ਘੁੰਮਾ ਲਈ ਬਾਬਿਆਂ ਨੇ ।
ਭੋਲੀ ਭਾਲੀ . . . .
ਮੁੰਡੇ ਵੰਡੀ ਜਾਂਦਾ ਦੇਖ ਲਓ ਆਪਣੇ ਡੇਰੇ ਤੇ ।
ਜੀਪਾਂ ਕਾਰਾਂ ਲੈ ਲੈ ਆਉਂਦੇ ਲੋਕ ਚੁਫੇਰੇ ਦੇ ।
ਪੜ੍ਹੀ ਲਿਖੀ ਦੁਨੀਆਂ ਵੀ ਪਿੱਛੇ ਲਾ ਲਈ ਬੇਬਿਆਂ ਨੇ।
ਭੋਲੀ ਭਾਲੀ . . . . .
ਵਾਧੂ ਕਰਨ ਕਮਾਈ ਪੂਰੀ ਐਸ਼ ਉਡਾਉਂਦੇ ਨੇ ।
ਭਰਮਾਂ ਵਿੱਚ ਪਏ ਲੋਕੀਂ ਪੈਸਾ ਖੂਬ ਉਡਾਉਂਦੇ ਨੇ ।
ਵਿੱਚ 'ਤਲਵੰਡੀ' ਮੋੜ ਤੇ ਕੋਠੀ ਪਾ ਲਈ ਬਾਬਿਆਂ ਨੇ ।
ਭੋਲੀ ਭਾਲੀ . . . . .

## ਕਾਵਿ ਵਿਅੰਗ

**ਬਲਤੇਜ ਵਾਂਦਰ**

ਕਿਸਮਤ ਉਹਨਾਂ ਦਾ ਕਰੇ ਨਾ ਵਾਲ -ਵਿੰਗਾ,
ਜੀਵਨ ਜਿਉਣ ਦਾ ਜਿੰਨਾਂ ਨੂੰ ਢੰਗ ਹੁੰਦਾ ।
ਕਿਸਮਤ ਹੱਥਾਂ ਤੇ ਕਦੇ ਨਹੀਂ ਲਿਖੀ ਜਾਂਦੀ,
ਇਹ ਤਾ ਲੋਕਾਂ ਨੂੰ ਲੁੱਟਣ ਦਾ ਸੰਦ ਹੁੰਦਾ ।
ਉਦੋਂ ਮੁਸ਼ਕਲਾਂ ਭੂਤਾਂ ਦੇ ਵਾਂਗ ਦਿਸਣ,
ਜਦੋਂ ਤਰਕ ਵਾਲਾ ਬੂਹਾ ਬੰਦ ਹੁੰਦਾ ।

*****







# ਭਗਤ ਸਿੰਘ ਹੋਰੀਂ ਇਨਸਾਨੀ ਜ਼ਿੰਦਗੀ ਤੇ ਸੰਜੀਦਗੀ ਨਾਲ ਗੌਰ ਕਰਨ ਵਾਲੇ ਸਨ- ਪ੍ਰੋ. ਜਗਮੋਹਨ ਸਿੰਘ

*(ਸ਼ਹੀਦ ਭਗਤ ਸਿੰਘ ਦੀ ਭੈਣ ਬੀਬੀ ਅਮਰ ਕੌਰ ਦੇ ਪੁੱਤਰ ਪ੍ਰੋ: ਜਗਮੋਹਣ ਸਿੰਘ ਜੋ ਕਿ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿਚ ਬਤੌਰ ਕੰਪਿਊਟਰ ਅਤੇ ਇਲੈਕਟ੍ਰੀਕਲ ਇੰਜਨੀਅਰ ਕੰਮ ਕਰ ਰਹੇ ਹਨ ਅਤੇ ਜਮਹੂਰੀ ਹੱਕਾਂ ਦੀ ਰਾਖੀ ਅਤੇ ਪਸਾਰੇ ਲਈ ਸੰਘਰਸ਼ਸ਼ੀਲ ਜਥੇਬੰਦੀ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਸੂਬਾ ਜਨਰਲ ਸਕੱਤਰ ਹਨ। ਇਹਨਾਂ ਨੇ ਲੰਬੇ ਸਮੇਂ ਤੋਂ ਸ਼ਹੀਦ ਭਗਤ ਸਿੰਘ ਖੋਜ ਕੇਂਦਰ ਰਾਹੀਂ ਭਗਤ ਸਿੰਘ ਦੀ ਜ਼ਿੰਦਗੀ ਦੀਆਂ ਵੱਖ ਵੱਖ ਪਰਤਾਂ ਬਾਰੇ ਬਹੁਤ ਮਹੱਤਵਪੂਰਨ ਖੋਜ ਤੱਥ ਸਾਹਮਣੇ ਲਿਆਂਦੇ ਹਨ। ਉਹਨਾਂ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਅਤੇ ਲੁਧਿਆਣਾ ਇਕਾਈ ਦੇ ਪ੍ਰਧਾਨ ਅੰਮ੍ਰਿਤ ਪਾਲ ਵਲੋਂ ਸ਼ਹੀਦ ਭਗਤ ਸਿੰਘ ਬਾਰੇ ਕੀਤੀ ਵਿਸ਼ੇਸ਼ ਮੁਲਾਕਾਤ ਤਰਕਸ਼ੀਲ ਦੇ ਪਾਠਕਾਂ ਨਾਲ ਸਾਂਝੀ ਕਰ ਰਹੇ ਹਾਂ)* ਸੰਪਾਦਕ

? ਪ੍ਰੋਫੈਸਰ ਸਾਹਿਬ ਇਹ ਗੱਲ ਬਿਲਕੁਲ ਠੀਕ ਮੰਨੀ ਜਾਂਦੀ ਹੈ ਅਤੇ ਹੈ ਵੀ ਠੀਕ ਕਿ ਸਮੇਂ ਦੇ ਬਾਹਰਮੁਖੀ ਅਤੇ ਅੰਦਰੂਨੀ ਹਾਲਾਤ ਕਿਸੇ ਵਿਅਕਤੀ/ਸੰਸਥਾ ਦੇ ਕਿਰਦਾਰ ਅਤੇ ਸਮਾਜਿਕ ਰੋਲ ਨੂੰ ਨਿਰਧਾਰਿਤ ਕਰਦੇ ਹਨ। ਸੋ ਤੁਸੀਂ ਤਰਕਸ਼ੀਲ ਦੇ ਪਾਠਕਾਂ ਨੂੰ ਇਹ ਦੱਸਣ ਦੀ ਕ੍ਰਿਪਾਲਤਾ ਕਰੋ ਕਿ ਉਹ ਕਿਹੜੇ ਬਾਹਰਮੁਖੀ ਹਾਲਾਤ ਸਨ ਜਿੰਨ੍ਹਾਂ ਨੇ ਸ਼ਹੀਦ ਭਗਤ ਸਿੰਘ ਨੂੰ ਬ੍ਰਿਟਿਸ਼ ਸਾਮਰਾਜ ਵਿਰੋਧੀ ਦੇਸ਼ ਭਗਤੀ ਦੇ ਰਸਤੇ ਤੇ ਚੱਲਣ ਲਈ ਪ੍ਰੇਰਿਤ ਕੀਤਾ ?

* ਭਗਤ ਸਿੰਘ ਦੇ ਜਨਮ ਵੇਲੇ ਭਾਰਤ ਦੇ ਹਾਲਤ ਬਹੁਤ ਨਾਜ਼ੁਕ ਸਨ ਕਿਉਂਕਿ 19ਵੀਂ ਸਦੀ ਦੇ ਅੰਤ ਵਿਚ ਭਾਰਤ ਵਿਚ ਬਹੁਤ ਕਾਲ ਪਏ ਅਤੇ ਪਲੇਗ ਦੀ ਬੀਮਾਰੀ ਫੈਲੀ। ਪਰ ਅੰਗਰੇਜ਼ਾਂ ਦਾ ਰਵੱਈਆ ਪੀੜਤ ਲੋਕਾਂ ਪ੍ਰਤੀ ਹਮਦਰਦਾਨਾਂ ਹੋਣ ਦੀ ਬਜਾਏ ਅਣ-ਮਨੁੱਖੀ ਸੀ ਜਿਸ ਕਰਕੇ ਲੋਕਾਂ ਵਿਚ ਅੰਗਰੇਜ਼ਾਂ ਪ੍ਰਤੀ ਤਿੱਖਾ ਰੋਸ ਸੀ। ਸਿੱਟੇ ਵਜੋਂ ਮਹਾਰਾਸ਼ਟਰ ਵਿਚ ਚਾਫੇਕਲ ਬ੍ਰਦਰਜ਼ ਨੇ ਅੰਗਰੇਜ਼ ਪਲੇਗ ਅਫਸਰ ਰੈਨੇਡੇ ਨੂੰ ਜਾਨੋਂ ਮਾਰ ਮੁਕਾਇਆ। ਦੂਜੇ ਪਾਸੇ ਜ਼ਮੀਨੀ ਮਾਲੀਏ ਵਿਚ ਵਾਧਾ ਹੋਣ ਕਰਕੇ ਕਿਸਾਨੀ ਭੁੱਖੀ ਮਰ ਰਹੀ ਸੀ। ਅੰਗਰੇਜ਼ਾਂ ਦੇ ਟਾਊਟ ਜਾਗੀਰਦਾਰ, ਕਿਸਾਨੀ ਤੋਂ ਜਬਰੀ ਲਗਾਨ ਉਗਰਾਹਕੇ ਆਪਣੇ ਆਪ ਅਤੇ ਅੰਗਰੇਜਾਂ ਨੂੰ ਲੋਕਾਂ ਦੇ ਰੋਹ ਦਾ ਪਾਤਰ ਬਣਾ ਰਹੇ ਸਨ। ਪ੍ਰਬੰਧਕੀ ਤਾਣਾ ਬਾਣਾ ਇਸ ਹੱਦ ਤੱਕ ਨਿਕੰਮਾ ਹੋ ਚੁੱਕਾ ਸੀ ਕਿ ਉਸ ਵੇਲੇ ਦੇ ਬ੍ਰਿਟਿਸ਼ ਸੈਕਟਰੀ ਮੌਰਲੇ ਨੂੰ ਵੀ ਹਾਊਸ ਆਫ ਕਾਮਨਜ਼ ਵਿਚ ਇਹ ਕਹਿਣ ਲਈ ਮਜਬੂਰ ਹੋਣਾ ਪਿਆ ਕਿ "ਪ੍ਰਬੰਧਕੀ ਤਾਣੇ ਬਾਣੇ ਵਿਚ ਪ੍ਰਵੀਨਤਾ ਬ੍ਰਿਟਿਸ਼ ਰਾਜ ਨੂੰ ਖਤਮ ਕਰਕੇ ਹੀ ਲਿਆਂਦੀ ਜਾ ਸਕਦੀ ਹੈ।" ਜਦੋਂ ਕਿ ਬਾਲ ਗੰਗਾਧਰ ਤਿਲਕ ਨੇ ਇਹਨਾਂ ਹਾਲਤਾਂ ਚੋਂ ਹੀ "ਸਵੈਰਾਜ ਮੇਰਾ ਜਨਮ ਸਿੱਧ ਅਧਿਕਾਰ ਹੈ" ਦਾ ਨਾਅਰਾ ਦਿੱਤਾ ਜਿਸ ਦਾ ਭਾਵ ਸੀ ਕਿ ਆਪਣੇ ਰਾਜ ਬਗੈਰ ਲੋਕਾਂ ਦੇ ਮਸਲਿਆਂ ਦਾ ਹੱਲ ਨਹੀਂ ਹੋ ਸਕਦਾ। ਇਸੇ ਦੌਰਾਨ ਹੀ ਕਿਸਾਨੀ ਦੇ ਜ਼ਮੀਨੀ ਹੱਕਾਂ ਦੇ ਖਿਲਾਫ ਅੰਗਰੇਜ਼ਾਂ ਵਲੋਂ ਮਾਰੂ ਕਾਨੂੰਨ ਲਿਆਂਦਾ ਗਿਆ, ਜਿਸ ਵਿਚ ਪਿਤਾ ਦੀ ਜ਼ਮੀਨ ਦਾ ਵਿਰਾਸਤੀ ਹੱਕ ਸਿਰਫ ਤੇ ਸਿਰਫ ਵੱਡੇ ਪੁੱਤਰ ਤੱਕ ਹੀ ਸੀਮਿਤ ਕਰ ਦਿੱਤਾ ਗਿਆ। ਵੱਡੇ ਪੁੱਤਰ ਦੀ ਮੌਤ ਤੋਂ ਬਾਅਦ ਸਾਰੀ ਦੀ ਸਾਰੀ ਜ਼ਮੀਨ ਬ੍ਰਿਟਿਸ਼ ਰਾਜ ਦੀ ਜਮੀਨ ਬਣ ਜਾਂਦੀ ਸੀ। ਕਿਸਾਨੀ ਦੇ ਜ਼ਮੀਨੀ ਹੱਕਾਂ ਤੇ ਪੈ ਰਹੇ ਡਾਕਿਆਂ ਖਿਲਾਫ ਭਗਤ ਸਿੰਘ ਦੇ ਚਾਚਾ ਜੀ ਸ; ਅਜੀਤ ਸਿੰਘ ਵੱਲੋਂ "ਪੱਗੜੀ ਸੰਭਾਲ ਜੱਟਾ" ਦੀ ਸ਼ਕਤੀਸ਼ਾਲੀ ਲਹਿਰ ਲੜੀ ਜਾ ਰਹੀ ਸੀ। ਭਗਤ ਸਿੰਘ ਦੇ ਜਨਮ ਵੇਲੇ ਅਜਿਹੇ ਸਨ ਬਾਹਰਮੁਖੀ ਹਾਲਾਤ।



? ਇਹ ਗੱਲ ਤਾਂ ਇਤਿਹਾਸ 'ਚ ਉਭਰਵੀਂ ਥਾਂ ਰੱਖਦੀ ਹੈ ਕਿ ਸ਼ਹੀਦ ਭਗਤ ਸਿੰਘ ਦੇ ਚਾਚਾ ਸ: ਅਜੀਤ ਸਿੰਘ ਦੇਸ਼ ਭਗਤੀ ਤੇ ਲੋਕ ਲੱਖੀ ਲਹਿਰਾਂ 'ਚ ਉੱਘੇ ਆਗੂ ਦਾ ਰੋਲ ਲਿਭਾ ਰਹੇ ਸਨ। ਤੁਸੀਂ ਉਸੇ ਪਰਿਵਾਰ ਦੇ ਮੈਂਬਰ ਹੋ, ਸੋ ਉਸ ਵੇਲੇ ਦੇ ਪਰਿਵਾਰਕ ਹਾਲਤਾਂ ਬਾਰੇ ਜਾਣਕਾਰੀ ਦਿਓ ਜਿਹਨਾਂ ਵਿਚ ਵਿਚਰਦਿਆਂ ਸ: ਭਗਤ ਸਿੰਘ ਨੇ ਆਪਣਾ ਰਸਤਾ ਚੁਣਿਆ ?

* ਘਰ ਵਿਚ ਸ: ਭਗਤ ਸਿੰਘ ਦੇ ਦੋਵੇਂ ਚਾਚੇ ਅਤੇ ਪਿਤਾ ਵੱਖ ਵੱਖ ਅੰਗਰੇਜ਼ ਵਿਰੋਧੀ ਅਤੇ ਸਮਾਜਿਕ ਲਹਿਰਾਂ ਵਿਚ ਸ਼ਾਮਲ ਸਨ ਜਿਸ ਕਰਕੇ ਭਗਤ ਸਿੰਘ ਦੇ ਘਰ ਵੱਖ ਵੱਖ ਜੱਥੇਬੰਦੀਆਂ ਦੀਆਂ ਮੀਟਿੰਗਾਂ ਹੁੰਦੀਆਂ ਰਹਿੰਦੀਆਂ ਸਨ। ਸਿੱਟੇ ਵਜੋਂ ਭਗਤ ਸਿੰਘ ਦਾ ਉਸ ਵੇਲੇ ਦੇ ਵੱਡੇ ਆਗੂਆਂ ਨਾਲ ਮੇਲ ਮਿਲਾਪ ਹੁੰਦਾ ਰਿਹਾ। ਭਗਤ ਸਿੰਘ ਦੇ ਦਾਦਾ ਜੀ ਬਾਬਾ ਅਰਜਣ ਸਿੰਘ ਇਨਕਲਾਬੀ ਸੁਧਾਰਕ ਵਿਚਾਰਾਂ ਵਾਲੇ ਸਨ। ਉਹਨਾਂ ਦੇ ਰੋਜ਼ ਮੱਰਾ ਦੇ ਫੈਸਲੇ ਬੜੇ ਤਰਕ ਸੰਗਤ ਹੁੰਦੇ ਸਨ। ਉਦਾਹਰਣ ਵਜੋਂ 1857 ਵਿਚ ਜਗੀਰਦਾਰਾਂ ਨੇ ਅੰਗਰੇਜ਼ਾਂ ਦਾ ਸਾਥ ਦੇਣ ਲਈ ਇਕ ਮੀਟਿੰਗ ਸੱਦੀ ਜਿਸ ਵਿਚ ਸ: ਭਗਤ ਸਿੰਘ ਦੇ ਪੜਦਾਦਾ ਜੀ ਨੂੰ ਵੀ ਸੱਦਾ ਪੱਤਰ ਭੇਜਿਆ ਗਿਆ। ਉਸ ਵੇਲੇ ਪੜਦਾਦਾ ਜੀ ਨੇ ਕਿਹਾ ਕਿ ਸਾਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼ ਹੈ ਕਿ ਆਜ਼ਾਦੀ ਲਈ ਲੜਦੇ ਲੋਕਾਂ ਦੇ ਖਿਲਾਫ ਜਾਣਾ ਗੁਰੂ ਜੀ ਨੂੰ ਬੇਦਾਵਾ ਹੈ, ਇਸ ਲਈ ਮੈਂ ਅੰਗਰੇਜ਼ਾਂ ਦਾ ਸਾਥ ਦੇ ਕੇ ਆਪਣੇ

ਲੋਕਾਂ ਨਾਲ ਦਗਾ ਨਹੀਂ ਕਰ ਸਕਦਾ ।

ਭਗਤ ਸਿੰਘ ਦੇ ਦਾਦਾ ਜੀ ਦਾ ਕਿਰਤੀ ਲੋਕਾਂ ਨਾਲ ਬਹੁਤ ਨੇੜੇ ਦੇ ਸਬੰਧ ਸੀ । ਜਦੋਂ ਕਦੀ ਗਰੀਬ ਮਿਹਨਤੀ ਲੋਕਾਂ ਨਾਲ ਕੋਈ ਵਧੀਕੀ ਹੁੰਦੀ ਤਾ ਬਾਬਾ ਜੀ ਡਾਂਗ ਲੈ ਕੇ ਪਹੁੰਚ ਜਾਂਦੇ ਸਨ । ਭਗਤ ਸਿੰਘ ਅਜਿਹੀਆਂ ਕਾਰਵਾਈਆਂ ਵੇਲੇ ਬਾਬਾ ਜੀ ਦੇ ਨਾਲ ਹੁੰਦੇ ਸਨ । ਬਾਬਾ ਜੀ ਦਾ ਮੋਹ ਆਮ ਹੀ ਜੁੱਤੀਆਂ ਸੀਣ ਵਾਲੇ, ਕੱਪੜੇ ਸੀਣ ਵਾਲੇ ਤੇ ਹੋਰ ਛੋਟੇ ਮੋਟੇ ਧੰਦੇ ਕਰਨ ਵਾਲਿਆਂ ਨਾਲ ਸੀ । ਇਹਨਾਂ ਕੰਮਾ ਕਾਰਾਂ ਕਰਕੇ ਬਾਬਾ ਜੀ ਦੀ ਲੋਕਾਂ ਵਿਚ ਬਹੁਤ ਮਾਨਤਾ ਅਤੇ ਸਤਿਕਾਰ ਸੀ ਜਿਸ ਕਰਕੇ ਬਾਬਾ ਜੀ ਦਾ ਕੋਈ ਘਰੇਲੂ ਜਾਂ ਨਿੱਜੀ ਕੰਮ ਕਰਨ ਬਦਲੇ ਲੋਕ ਉਹਨਾਂ ਤੋਂ ਮਜਦੂਰੀ ਦੇ ਪੈਸੇ ਲੈਣੋਂ ਨਾਂਹ ਕਰ ਦਿੰਦੇ ਸਨ ਪਰ ਬਾਬਾ ਜੀ ਕਿਸੇ ਮਜ਼ਦੂਰ ਦਾ ਹੱਕ ਰੱਖਣ ਦੇ ਸਖ਼ਤ ਖਿਲਾਫ ਸਨ ਜਿਸ ਕਰਕੇ ਉਹ ਕੰਮ ਕਰਨ ਵਾਲੇ ਨੂੰ ਲੱਸੀ ਪਿਆਉਣ ਦੇ ਬਹਾਨੇ ਲੱਸੀ ਵਾਲੇ ਛੰਨੇ ਵਿਚ ਹੀ ਮਜ਼ਦੂਰੀ ਦੇ ਪੈਸੇ ਪਾ ਕੇ ਦੇ ਦਿੰਦੇ ਸਨ ।

ਇਸੇ ਤਰ੍ਹਾਂ ਧਰਮ ਦੀ ਆੜ ਲੈ ਕੇ ਆਪਣੀਆਂ ਦੁਕਾਨ ਰੂਪੀ ਗੱਦੀਆਂ ਚਲਾ ਰਹੇ ਸਾਧਾਂ ਸੰਤਾਂ ਦੇ ਖਿਲਾਫ ਵੀ ਦਾਦਾ ਜੀ ਸੰਘਰਸ਼ਸ਼ੀਲ ਰਹੇ । ਉਹ ਘਰ ਵਿਚ ਔਰਤ-ਹੱਕਾਂ ਪ੍ਰਤੀ ਵੀ ਬੜੇ ਚੇਤੰਨ ਸਨ । ਇਹ ਉਹ ਸਮਾਂ ਸੀ ਜਦੋਂ ਘਰ ਵਿਚ ਕੁੜੀ ਜੰਮਣ ਤੇ ਸੋਗ ਮਨਾਇਆ ਜਾਂਦਾ ਸੀ , ਬਾਬਾ ਜੀ ਇਹਨਾਂ ਵਿਚਾਰਾਂ ਦੇ ਵਿਰੋਧੀ ਸਨ ਅਤੇ ਭਗਤ ਸਿੰਘ ਬਾਬਾ ਜੀ ਦੀਆਂ ਗੱਲਾਂ ਘਰ ਵਿਚ ਅਕਸਰ ਸੁਣਦੇ ਹੀ ਰਹਿੰਦੇ ਸਨ । ਜਦੋਂ ਬੀਬੀ ਜੀ (ਸ਼ਹੀਦ ਭਗਤ ਸਿੰਘ ਦੀ ਭੈਣ ਬੀਬੀ ਅਮਰ ਕੌਰ ਅਤੇ ਪ੍ਰੋ: ਜਗਮੋਹਣ ਸਿੰਘ ਦੇ ਮਾਤਾ ਜੀ) ਦਾ ਜਨਮ ਹੋਇਆ ਤਾ ਲੋਕਾਂ ਨੇ ਜਦੋਂ ਭਗਤ ਸਿੰਘ ਨਾਲ ਅਫਸੋਸ ਜਾਹਰ ਕੀਤਾ ਤਾਂ ਉਹਨਾਂ ਨੇ ਕਿਹਾ ਸੀ ਕਿ ਇਸ ਵਿਚ ਅਫਸੋਸ ਵਾਲੀ ਕੀ ਗੱਲ ਹੈ, "ਜੇ ਕੋਲ ਚੁਆਨੀ ਹੋਈ ਤਾਂ ਵਿਆਹ ਅੰਦਰ ਵੜਕੇ ਕਰ ਦੇਵਾਂਗੇ, ਤੇ ਜੇ ਕੋਲ ਰੁਪਿਆ ਹੋਇਆ ਤਾ ਬਾਹਰ ਗੱਜ-ਵੱਜ ਕੇ ਕਰ ਦੇਵਾਂਗੇ।" ਭਗਤ ਸਿੰਘ ਦੇ ਇਹ ਲਫ਼ਜ਼ ਉਹਨਾਂ ਦੇ ਦਾਦਾ ਜੀ ਦੀ ਦੇਣ ਦਾ ਹੀ ਨਤੀਜਾ ਹਨ । ਸੋ ਇਹੋ ਜਿਹੇ ਸਨ ਭਗਤ ਸਿੰਘ ਦੇ ਜਨਮ ਅਤੇ ਬਚਪਨ ਵੇਲੇ ਦੇ ਘਰੇਲੂ ਅਤੇ ਅੰਦਰੂਨੀ ਹਾਲਾਤ ।

? ਇਹਨਾਂ ਹਾਲਤਾਂ ਤੋਂ ਇਹ ਗੱਲ ਬਿਲਕੁਲ ਸ਼ਪੱਸ਼ਟ ਹੋ ਜਾਂਦੀ ਹੈ ਕਿ ਭਗਤ ਸਿੰਘ ਦਾ ਵਿਕਾਸ ਬਚਪਨ ਤੋਂ ਹੀ ਇੱਕ ਤਰਕਸ਼ੀਲ, ਦੇਸ਼ ਭਗਤੀ ਅਤੇ ਮਜ਼ਲੂਮਾ ਦੀ ਰਾਖੀ ਕਰਨ ਦੀ ਸੋਚ ਤੇ ਆਧਾਰਿਤ ਹੋਇਆ । ਬਚਪਨ ਤੋਂ ਬਾਅਦ ਭਗਤ ਸਿੰਘ ਦੀ ਪੜ੍ਹਾਈ ਵੇਲੇ ਮਾਹੌਲ ਕਿਹੋ ਜਿਹਾ ਸੀ ?

* ਜਦੋਂ ਭਗਤ ਸਿੰਘ ਡੀ.ਏ.ਵੀ. ਸਕੂਲ ਲਾਹੌਰ ਵਿਚ ਪੜ੍ਹਦੇ ਸਨ ਤਾਂ ਉਸ ਵੇਲੇ ਗਦਰ ਪਾਰਟੀ ਦਾ ਕੰਮ-ਕਾਰ ਵੀ ਲਾਹੌਰ ਵਿਚ ਹੀ ਤੇਜ਼ ਸੀ । ਇਸ ਕਰਕੇ ਸ: ਅਜੀਤ ਸਿੰਘ ਦੇ ਸਦਕਾ ਗਦਰ ਪਾਰਟੀ ਦੀ ਲਹਿਰ ਨੂੰ ਬਹੁਤ ਨੇੜਿਓਂ ਹੋ ਕੇ ਵੇਖਣ ਦਾ ਮੌਕਾ ਸ. ਭਗਤ ਸਿੰਘ ਨੂੰ ਮਿਲਿਆ, ਜਿਸ ਦਾ ਉਸ ਦੇ ਮਨ ਤੇ ਬਹੁਤ ਪ੍ਰਭਾਵ ਪਿਆ । ਭਗਤ ਸਿੰਘ ਦੀ 12 ਸਾਲ ਦੀ ਉਮਰ ਵਿਚ ਜਦੋਂ 1919 ਵਿੱਚ ਜਲਿਆਂ ਵਾਲੇ ਬਾਗ ਦਾ ਸਾਕਾ ਹੋਇਆ ਤਾ ਉਥੋਂ ਸ਼ਹੀਦਾ ਦੇ ਖੂਨ ਨਾਲ ਭਿੱਜੀ ਹੋਈ ਮਿੱਟੀ ਚੁੱਕਕੇ ਭਗਤ ਸਿੰਘ ਨੇ ਘਰ ਲਿਆਂਦੀ । ਉਸ ਦਿਨ ਭੈਣ ਅਮਰ ਕੌਰ ਆਪਣੇ ਭਰਾ ਨਾਲ ਬੈਠਕੇ ਅੰਬ ਚੂਪਣ ਲਈ ਭਗਤ ਸਿੰਘ ਦੀ ਉਡੀਕ ਕਰ ਰਹੀ ਸੀ, ਪਰ ਉਸ ਦਿਨ ਜਦੋਂ ਘਰ ਵਾਪਸ ਆਇਆ ਤਾਂ ਉਹ ਬਹੁਤ ਉਦਾਸ ਸੀ । ਉਸਨੇ ਸ਼ਹੀਦਾਂ ਦੇ ਖੂਨ 'ਚ ਭਿੱਜੀ ਮਿੱਟੀ ਅਮਰ ਕੌਰ ਨੂੰ ਵਿਖਾਈ ਅਤੇ ਕਿਹਾ ਕਿ ਮੇਰਾ ਕੁਝ ਵੀ ਖਾਣ ਨੂੰ ਦਿਲ ਨਹੀਂ ਕਰਦਾ । ਇਸ ਘਟਨਾ ਦੀ ਬੀਬੀ ਅਮਰ ਕੌਰ ਜੀ ਬਾਅਦ ਵਿਚ ਵੀ ਚਰਚਾ ਕਰਦੇ ਰਹੇ ਹਨ ।

ਫਰਵਰੀ 1921 ਵਿਚ ਜਦੋਂ ਭਗਤ ਸਿੰਘ ਲਹੌਰ. ਡੀ.ਏ.ਵੀ. ਸਕੂਲ ਵਿਚ 10ਵੀਂ 'ਚ ਪੜ੍ਹਦੇ ਸਨ ਤਾਂ ਮਹਾਤਮਾ ਗਾਂਧੀ ਨੇ ਨਾਅਰਾ ਦਿੱਤਾ ਕਿ "ਮੈਂ 9 ਮਹੀਨੇ 'ਚ ਸਵਰਾਜ ਲਿਆ ਦੇਵਾਂਗਾ।" ਇਸ ਨਾਅਰੇ ਤੋਂ ਪ੍ਰਭਾਵਤ ਹੋ ਕੇ ਭਗਤ ਸਿੰਘ ਨੇ 10ਵੀਂ ਦੀ ਪੜ੍ਹਾਈ ਵਿਚੋ ਹੀ ਛੱਡ ਦਿੱਤੀ 1922 ਵਿਚ ਜਦੋਂ ਮਹਾਤਮਾ ਗਾਂਧੀ ਦੇ ਉਪਰੋਕਤ ਨਾਅਰੇ ਦਾ ਖੋਖਲਾਪਣ ਜ਼ਾਹਿਰ ਹੋਇਆ ਤਾਂ ਦੇਸ਼ ਵਿਚ ਕਈ ਤਰ੍ਹਾਂ ਦੇ ਸਵਾਲ ਤੇ ਉਹਨਾਂ ਦੇ ਜਵਾਬ ਲੱਭਣ ਦੀ ਪ੍ਰਕਿਰਿਆ ਸ਼ੁਰੂ ਹੋਈ। ਜਿਸ ਵਿਚ ਇੱਕ ਯੋਗਦਾਨ ਨੈਸ਼ਨਲ ਕਾਲਜ ਦਾ ਵੀ ਸੀ ਜੋ ਕਿ ਇਸ ਸਬੰਧੀ ਸਭ ਤੋਂ ਉਭਰਵਾਂ ਕੇਂਦਰ ਬਣਿਆ ਹੋਇਆ ਸੀ ਤਾਂ ਭਗਤ ਸਿੰਘ ਨੇ ਨੈਸ਼ਨਲ ਕਾਲਜ ਲਾਹੌਰ 'ਚ ਦਾਖਲ ਹੋਣ ਲਈ ਦਾਖਲਾ ਟੈਸਟ ਪਾਸ ਕਰਨ ਦਾ ਦ੍ਰਿੜ ਇਰਾਦਾ ਬਣਾਇਆ ਤੇ ਇਸ ਵਿਚ ਕਾਮਯਾਬ ਹੋਇਆ ।

? ਆਜ਼ਾਦੀ ਦੀ ਲੜਾਈ ਲਈ ਫੈਸਲਾਕੁੰਨ ਮੋੜ ਭਗਤ ਸਿੰਘ ਦੀ ਜ਼ਿੰਦਗੀ 'ਚ ਕਦੋਂ ਆਇਆ ?

* 1924ਵਿਚ ਜੈਤੋ ਦੇ ਮੋਰਚੇ ਲਈ 13ਵਾਂ ਜੱਥਾ ਚੱਕ ਨੰਬਰ 105 ਬੰਗਾ (ਪਾਕਿਸਤਾਨ) ਵਿਚੋਂ ਦੀ ਲੰਘਿਆ । ਅੰਗਰੇਜਾਂ ਨੇ ਸਾਰੇ ਇਲਾਕੇ ਵਿਚ ਮੁਨਿਆਦੀ ਕਰਵਾਈ ਹੋਈ ਸੀ ਕਿ ਇਸ ਜੱਥੇ ਨੂੰ ਕੋਈ ਵੀ ਵਿਅਕਤੀ ਰੋਟੀ ਨਾ ਦੇਵੇ । ਭਗਤ ਸਿੰਘ ਦਾ ਤਾਇਆ (ਦਿਲਬਾਗ ਸਿੰਘ) ਜੋ ਕਿ ਆਨਰੇਰੀ ਮਜਿਸਟਰੇਟ ਸੀ, ਅੰਗਰੇਜ਼-ਪੱਖੀ ਸੀ. ਜਿਸ ਕਰਕੇ ਅੰਗਰੇਜਾਂ ਨੇ ਉਸੇ ਦੀ ਡਿਊਟੀ ਲੋਕਾਂ ਦੀ ਨਿਗਰਾਨੀ ਰੱਖਣ ਦੀ ਲਾਈ । ਪਰ ਭਗਤ ਸਿੰਘ ਨੇ ਕਿਸਾਨਾਂ ਦੀ ਮੱਦਦ ਨਾਲ ਇਸ ਜੱਥੇ ਲਈ ਲੰਗਰ ਤਿਆਰ ਕਰਾਕੇ ਇੱਕ ਕਮਾਦ ਦੇ ਖੇਤ ਵਿਚ ਛੁਪਾਕੇ ਰੱਖ ਲਿਆ ਜੋ ਕਿ ਉਹ ਜੱਥੇ ਨੂੰ ਪਿੰਡ ਵਿਚ ਰੋਕ ਕੇ ਛਕਾਇਆ ਗਿਆ । ਇਸ ਦੇ ਸਿੱਟੇ ਵਜੋਂ ਭਗਤ ਸਿੰਘ ਦੇ ਗ੍ਰਿਫਤਾਰੀ ਵਰੰਟ ਜਾਰੀ ਹੋਏ । ਪਰ ਅੰਗਰੇਜ਼ ਭਗਤ ਸਿੰਘ ਨੂੰ ਗ੍ਰਿਫਤਾਰ ਕਰਨ ਵਿੱਚ ਸਫਲ ਨਹੀਂ ਹੋ ਸਕੇ । ਆਜ਼ਾਦੀ ਪ੍ਰਾਪਤੀ ਲਈ ਭਗਤ ਸਿੰਘ ਦੀ ਜ਼ਿੰਦਗੀ ਵਿਚ ਇਹ ਇੱਕ ਫੈਸਲਾਕੁੰਨ ਮੋੜ ਸਾਬਤ ਹੋਇਆ ।

? ਇਤਿਹਾਸ ਵਿਚ ਆਉਂਦਾ ਹੈ ਕਿ ਭਗਤ ਸਿੰਘ ਨੇ ਇਸ ਲੜਾਈ ਵਿਚ ਕਦੀ ਪਿੱਛੇ ਮੁੜਕੇ ਨਹੀਂ ਵੇਖਿਆ । ਇਸ ਮੋੜ ਤੋਂ ਬਾਅਦ ਉਹਨਾਂ ਦੀਆਂ ਵਿਸ਼ੇਸ਼ ਪ੍ਰਾਪਤੀਆਂ ਅਤੇ ਉਹਨਾਂ ਦੇ ਕੰਮ ਢੰਗ ਬਾਰੇ ਵੀ ਚਾਨਣਾ ਪਾਓ ।

* ਭਗਤ ਸਿੰਘ ਘਰ ਵਿਚ ਸਭ ਤੋਂ ਵੱਡਾ ਹੋਣ ਕਰਕੇ ਉਹਨਾਂ ਦੀ ਦਾਦੀ ਜੀ ਵੱਲੋਂ ਉਹਨਾਂ ਦੀ ਮੰਗਣੀ ਕਰਨ ਦੀ ਗੱਲ ਸ਼ੁਰੂ ਕੀਤੀ ਗਈ । ਪਰ ਭਗਤ ਸਿੰਘ ਇਹ ਕਹਿਕੇ ਘਰੋਂ ਦੌੜ ਗਏ



ਕਿ ਬਾਬਾ ਜੀ ਨੇ ਤਾਂ ਸੌਂਹ ਚੁੱਕੀ ਹੋਈ ਹੈ, ਦੇਸ਼ ਖਾਤਰ ਸਾਰਾ ਪਰਿਵਾਰ ਹੀ ਲੇਖੇ ਲਾ ਦੇਣਾ ਹੈ । ਉਹ ਘਰ ਛੱਡਕੇ ਕਾਨ੍ਹਪੁਰ ਚਲੇ ਗਏ ਅਤੇ ਇੱਥੇ ਉਹਨਾਂ ਨੇ "ਬਲਵੰਤ" ਦੇ ਨਾਂ ਤੇ ਪ੍ਰਤਾਪ ਅਖਬਾਰ ਵਿਚ ਕੰਮ ਕਰਨਾ ਸ਼ੁਰੂ ਕਰ ਦਿੱਤਾ ।

? ਤੁਹਾਡੀ ਇਸ ਗੱਲ ਨੇ ਉਤਸੁਕਤਾ ਪੈਦਾ ਕਰ ਦਿੱਤੀ ਹੈ ਕਿ ਉਹਨਾਂ ਨੇ ਬਲਵੰਤ ਦੇ ਨਾਂ ਤੇ ਕੰਮ ਕਿਉਂ ਸ਼ੁਰੂ ਕੀਤਾ ?

* ਕਿਉਂਕਿ ਇੱਥੇ ਭਗਤ ਸਿੰਘ ਆਪਣੇ ਪਿਤਾ ਸ. ਕਿਸ਼ਨ ਸਿੰਘ ਅਤੇ ਚਾਚਾ ਸ. ਅਜੀਤ ਸਿੰਘ ਦਾ ਨਾਂ ਵਰਤਕੇ ਆਪਣੀ ਅਹਿਮੀਅਤ ਸਥਾਪਤ ਨਹੀਂ ਸੀ ਕਰਨਾ ਚਾਹੁੰਦੇ, ਸਗੋਂ ਆਪਣੇ ਤੌਰ ਤੇ ਕੀਤੇ ਕੰਮਾਂ ਸਦਕਾ ਹੀ ਆਪਣੀ ਮਾਨਤਾ ਬਨਾਉਣੀ ਚਾਹੁੰਦੇ ਸਨ ।

? ਆਪਾਂ ਉਹਨਾਂ ਦੀ ਜ਼ਿੰਦਗੀ ਦੀਆਂ ਅਹਿਮ ਘਟਨਾਵਾਂ ਸਬੰਧੀ ਪਹਿਲੇ ਸਵਾਲ ਤੇ ਫਿਰ ਆਈਏ, ਉਹਨਾਂ ਸਬੰਧੀ ਹੋਰ ਘਟਨਾਵਾਂ ਦੱਸੋ ?

* ਸਾਈਮਨ ਕਮਿਸ਼ਨ ਦੇ ਭਾਰਤ ਆਉਣ ਤੇ ਲੋਕਾਂ ਵਿਚ ਬਹੁਤ ਰੋਹ ਸੀ, ਜਿਸ ਖਿਲਾਫ ਲਾਲਾ ਲਾਜਪਤ ਰਾਏ ਦੀ ਅਗਵਾਈ 'ਚ ਵਿਸ਼ਾਲ ਮੁਜਾਹਰਾ ਹੋਇਆ । ਪੁਲਿਸ ਵੱਲੋਂ ਕੀਤੇ ਗਏ ਲਾਠੀਚਾਰਜ ਕਾਰਨ ਲਾਲਾ ਜੀ ਦੀ ਸ਼ਹਾਦਤ ਹੋ ਗਈ । ਪੁਲਿਸ ਨੇ ਸਾਡੇ ਕੋਲੋਂ ਐਨਾ ਮਹਾਨ ਆਗੂ ਖੋਹ ਲਿਆ ਹੈ ? ਇਹ ਸਵਾਲ ਵੱਡੇ ਲੀਡਰਾਂ ਜਿਵੇਂ ਕਿ ਸੀ.ਆਰ.ਦਾਸ ਅਤੇ ਆਮ ਲੋਕਾਂ ਵਲੋਂ ਕੀਤਾ ਜਾ ਰਿਹਾ ਸੀ ਤਾਂ ਭਗਤ ਸਿੰਘ ਨੇ ਆਪਣੇ ਸਾਥੀਆਂ ਵਿਚ ਇਹ ਸੁਆਲ ਉਠਾਇਆ ਕਿ ਲੋਕਾਂ ਨੂੰ ਅੰਗਰੇਜ਼ਾਂ ਦੇ ਖਿਲਾਫ ਤੋਰੀ ਰੱਖਣ ਲਈ ਪੁਲਸ ਦੀ ਦਹਿਸ਼ਤ ਨੂੰ ਤੋੜਨਾ ਬਹੁਤ ਲਾਜ਼ਮੀ ਹੈ । ਜਿਸ ਲਈ ਸਬੰਧਤ ਪੁਲਸ ਅਧਿਕਾਰੀ ਨੂੰ ਮਾਰਨ ਦਾ ਫੈਸਲਾ ਲਿਆ ਗਿਆ । ਸਿੱਟੇ ਵਜੋਂ ਪੁਲਸ ਅਧਿਕਾਰੀ ਸਾਂਡਰਸ ਨੂੰ ਭਗਤ ਸਿੰਘ ਹੋਰਾਂ ਵੱਲੋਂ ਕਤਲ ਕਰ ਦਿੱਤਾ ਗਿਆ । ਭਗਤ ਸਿੰਘ ਦੇ ਦਿਮਾਗ ਵਿੱਚ ਇਸ ਕਤਲ ਬਾਰੇ ਇਹ ਵਿਚਾਰ ਭਾਰੂ ਰਹੇ ਕਿ ਲੋਕਾਂ ਵਿਚ ਇਸ ਘਟਨਾਂ ਨੂੰ ਸਿਰਫ ਇੱਕ ਬਦਲਾ ਲਊ ਕਾਰਵਾਈ ਹੀ ਨਾ ਸਮਝਿਆ ਜਾਵੇ ਸਗੋਂ ਸਾਡਾ ਮੁੱਖ ਅਦਰਸ਼ ਵੀ ਲੋਕਾਂ ਵਿਚ ਸਪੱਸ਼ਟ ਹੋਵੇ । ਜਿਸ ਕਰਕੇ ਉਹਨਾਂ ਨੇ ਉਸੇ ਦਿਨ ਸ਼ਹਿਰ ਵਿਚ ਇਸ਼ਤਿਹਾਰ ਲਗਵਾਏ ਜਿਸ ਵਿਚ ਸਾਫ ਜ਼ਿਕਰ ਹੈ ਕਿ "ਸਾਨੂੰ ਇੱਕ ਆਦਮੀ ਦੀ ਹੱਤਿਆ ਕਰਨ ਦਾ ਦੁੱਖ ਹੈ ਪਰ ਇਹ ਆਦਮੀ ਨਿਰਦਈ, ਬੇਇਨਸਾਫ ਪ੍ਰਣਾਲੀ ਦਾ ਇਕ ਅੰਗ ਸੀ।" ਹੋਰ ਅੱਗੇ ਲਿਖਦੇ ਹਨ ਕਿ "ਮਨੁੱਖ ਦਾ ਖੂਨ ਵਹਾਉਣ ਦਾ ਸਾਨੂੰ ਦੁੱਖ ਹੈ, ਪਰ ਕ੍ਰਾਂਤੀ ਦੀ ਵੇਦੀ ਤੇ ਖੂਨ ਵਹਾਉਣਾ ਜ਼ਰੂਰੀ ਹੋ ਜਾਂਦਾ ਹੈ । ਸਾਡਾ ਭਾਵ ਐਸੀ ਕ੍ਰਾਂਤੀ ਤੋਂ ਹੈ ਜੋ ਮਨੁੱਖ ਹੱਥੋਂ ਮਨੁੱਖ ਦੀ ਦਬਾਊ ਹਕੂਮਤ ਨੂੰ ਖਤਮ ਕਰ ਦੇਵੇ ।" ਅੰਗਰੇਜ਼ਾਂ ਨੂੰ ਸੰਬੋਧਿਤ ਹੁੰਦਿਆਂ ਲਿਖਿਆ ਹੈ ਕਿ "ਇਸ ਦੇਸ਼ ਦੀ ਪੀੜਿਤ ਜਨਤਾ ਦੀਆਂ ਭਾਵਨਾਵਾਂ ਨੂੰ ਸੱਟ ਨਾ ਮਾਰੋ । ਆਪਣੀਆਂ ਸ਼ੈਤਾਨੀ ਭਰੀਆਂ ਹਰਕਤਾਂ ਬੰਦ ਕਰੋ ।"

? ਸਾਂਡਰਸ ਦਾ ਕਤਲ ਅਤੇ ਅਸੈਂਬਲੀ ਬੰਬ ਵਰਗੀਆਂ ਘਟਨਾਵਾਂ ਨੂੰ ਭਗਤ ਸਿੰਘ ਦੇ ਆਦਰਸ਼ ਨਾਲੋਂ ਤੋੜਕੇ ਇਕ ਧਿਰ ਵਲੋਂ ਉਛਾਲਿਆ ਜਾਂਦਾ ਹੈ ਜਿਸ ਨਾਲ ਭਗਤ ਸਿੰਘ ਬਾਰੇ ਇੱਕ ਦਹਿਸ਼ਤਗਰਦ ਦਾ ਪ੍ਰਭਾਵ ਦੇਣ ਦੀ ਸਾਜ਼ਿਸ਼ ਕੀਤੀ ਜਾਂਦੀ ਹੈ। ਤੁਸੀਂ ਇਸ ਬਾਰੇ ਲੋਕਾਂ ਨੂੰ ਸਪਸ਼ਟ ਕਰਨ ਲਈ ਕੀ ਕਹਿਣਾ ਚਾਹੋਗੇ ?

* ਭਗਤ ਸਿੰਘ ਦਹਿਸ਼ਤਗਰਦ ਨਹੀਂ ਸੀ ਇਹ ਉਹਨਾਂ ਦੀਆ ਵੱਖ-ਵੱਖ ਲਿਖਤਾਂ ਤੋਂ ਪੂਰੀ ਤਰਾਂ ਸਪੱਸ਼ਟ ਹੋ ਜਾਂਦਾ ਹੈ । ਅਸੰਬਲੀ ਬੰਬ ਕੇਸ ਦੌਰਾਨ 6 ਜੂਨ 1929 ਨੂੰ ਦਿੱਲੀ ਦੀ ਅਦਾਲਤ 'ਚ ਭਗਤ ਸਿੰਘ ਅਤੇ ਬੀ.ਕੇ.ਦੱਤ ਨੇ ਆਪਣੇ ਬਿਆਨ ਦੌਰਾਨ ਕਿਹਾ ਸੀ "ਅਸੀਂ ਦੇਸ਼ ਦੇ ਇਤਿਹਾਸਿਕ ਹਾਲਾਤ ਅਤੇ ਇਨਸਾਨੀ ਜਜ਼ਬਿਆਂ 'ਤੇ ਸੰਜੀਦਗੀ ਨਾਲ ਗੌਰ ਕਰਨ ਵਾਲੇ ਹਾਂ ।" ਸਾਡੇ ਲਈ ਇਨਸਾਨੀ ਜ਼ਿੰਦਗੀ ਬੜੀ ਕੀਮਤੀ ਹੈ, ਅਸੀਂ ਕਿਸੇ ਆਦਮੀ ਨੂੰ ਨੁਕਸਾਨ ਪਹੁੰਚਾਉਣ ਦੀ ਬਜਾਏ ਉਸਦੀ ਸੇਵਾ ਕਰਨੀ ਪਸੰਦ ਕਰਾਂਗੇ।। ਅਸੀਂ ਇਨਸਾਨੀ ਜ਼ਿੰਦਗੀ ਦੀ ਕਦਰ ਕਰਦੇ ਹਾਂ ਅਤੇ ਜਿੱਥੋਂ ਤੱਕ ਹੋ ਸਕੇ ਉਸਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਹਾਂ । ਅਸੀਂ ਮਨੁੱਖੀ ਜੀਵਨ ਨੂੰ ਬੜਾ ਪਵਿੱਤਰ ਮੰਨਦੇ ਹਾਂ ਅਤੇ ਉਸਦੇ ਸੁਨਹਿਰੀ ਭਵਿੱਖ ਦਾ ਸੁਪਨਾ ਵੇਖਦੇ ਹਾਂ ਜਦੋਂ ਮਨੁੱਖ ਪੂਰਣ ਸ਼ਾਂਤੀ ਤੇ ਆਜ਼ਾਦੀ ਵਿਚ ਵਿਚਰੇਗਾ।" ਅਜਿਹੇ ਸਨ ਸ਼ਹੀਦ ਭਗਤ ਸਿੰਘ ਦੇ ਮਨੁੱਖੀ ਜ਼ਿੰਦਗੀ ਬਾਰੇ ਵਿਚਾਰ। ਸਾਂਡਰਸ ਨੂੰ ਕਤਲ ਕਰਨ ਪਿੱਛੇ ਉਹਨਾਂ ਦਾ ਮੰਤਵ ਲੋਕਾਂ ਵਿਚ ਪਈ ਅੰਗਰੇਜੀ ਰਾਜ਼ ਦੀ ਪੁਲਸ ਦੀ ਦਹਿਸ਼ਤ ਨੂੰ ਤੋੜ ਕੇ ਉਹਨਾਂ ਨੂੰ ਅੰਗਰੇਜ਼ੀ ਰਾਜ ਦੇ ਜ਼ੁਲਮਾਂ ਖਿਲਾਫ ਜੱਥੇਬੰਦਕ ਤੌਰ ਤੇ ਤੋਰਨ ਦਾ ਸੀ । ਜਦੋਂ ਕਿ ਅਸੰਬਲੀ ਬੰਬ ਐਕਸ਼ਨ ਵੇਲੇ ਉਨ੍ਹਾਂ ਦਾ ਮੰਤਵ ਕਿਸੇ ਵਿਅਕਤੀ ਨੂੰ ਮਾਰਨ ਦਾ ਨਹੀਂ ਸੀ ਸਗੋਂ ਅੰਗਰੇਜ਼ਾਂ ਨੂੰ ਇਹ ਗੱਲ ਸਪੱਸ਼ਟ ਕਰਨ ਦਾ ਸੀ ਕਿ 'ਪਬਲਿਕ ਸੇਫਟੀ ਐਕਟ' ਵਰਗੇ ਲੋਕ-ਮਾਰੂ ਕਾਨੂੰਨ ਭਾਰਤੀ ਲੋਕਾਂ ਤੇ ਠੋਸੇ ਨਹੀਂ ਜਾ ਸਕਦੇ । ਭਾਰਤੀ ਲੋਕ ਪ੍ਰਤੀਨਿੱਧ ਵੀ ਇਸਦਾ ਡਟਵਾਂ ਵਿਰੋਧ ਕਰ ਰਹੇ ਸਨ । ਇਹ ਐਕਸ਼ਨ ਅੰਗਰੇਜ਼ਾਂ ਦੇ ਜਾਬਰ ਰਾਜ ਨੂੰ ਨੰਗਾ ਕਰਨ ਅਤੇ ਲੋਕਾਂ ਨੂੰ ਇਸ ਜਾਬਰ ਰਾਜ ਦੇ ਖ਼ਿਲਾਫ ਆਪਣੀ ਲਹਿਰ ਦਾ ਅੰਗ ਬਨਾਉਣ ਲਈ ਸਹਾਈ ਹੋਵੇ । ਪਰ ਲੋਕ ਪ੍ਰਤੀਨਿਧਾਂ ਦੇ ਵਿਚਾਰਾਂ ਨੂੰ ਛਿੱਕੇ ਟੰਗਕੇ ਅੰਗਰੇਜ ਆਰਡੀਨੈਂਸ ਰਾਹੀਂ ਇਹਨਾਂ ਕਾਨੂੰਨਾਂ ਨੂੰ ਲਾਗੂ ਕਰਨਾ ਚਾਹ ਰਿਹਾ ਸੀ । ਜਿਸ ਵਾਸਤੇ 'ਅਸੰਬਲੀ ਬੰਬ ਕਾਂਡ' ਭਾਰਤੀ ਲੋਕਾਂ ਦੀ ਇੱਕ ਦਹਾੜ ਬਣਕੇ ਗਰਜਿਆ ਅਤੇ ਆਪਣੇ ਵਿਚਾਰਾਂ ਦੇ ਸਪੱਸ਼ਟ ਪ੍ਰਚਾਰ ਲਈ ਅਦਾਲਤ ਨੂੰ ਵਰਤਣ ਦੀ ਨੀਤੀ ਵੀ ਅਪਣਾਈ ।

? ਕੀ ਇਹਨਾਂ ਐਕਸ਼ਨਾਂ ਤੋਂ ਬਾਅਦ ਸ਼ਹੀਦ ਭਗਤ ਸਿੰਘ ਹੋਰੀਂ ਆਪਣੇ ਮੰਤਵ ਵਿਚ ਸਫਲ ਹੋਏ ?

* ਹਾਂ ਇਹਨਾਂ ਐਕਸ਼ਨਾਂ ਤੋਂ ਬਾਅਦ ਲੋਕਾਂ ਨੇ ਭਗਤ ਸਿੰਘ ਹੋਰਾਂ ਦੀ ਹਰ ਤਰ੍ਹਾਂ ਦੀ ਮਦਦ ਕੀਤੀ । ਉਹਨਾਂ ਖਿਲਾਫ ਕਿਸੇ ਨੇ ਵੀ ਗਵਾਹੀ ਨਾ ਦਿੱਤੀ । ਲੋਕਾਂ ਵਿਚੋਂ ਪੁਲਸ ਦੀ ਦਹਿਸ਼ਤ ਟੁਟਣ ਕਾਰਨ ਅਤੇ ਭਗਤ ਸਿੰਘ ਹੋਰਾਂ ਦੇ ਆਦਰਸ਼ ਪ੍ਰਤੀ ਸਪਸ਼ਟ ਹੋ ਜਾਣ ਕਾਰਨ ਉਹਨਾਂ ਦੀ ਮਾਨਤਾ ਬਹੁਤ ਵਧ ਗਈ ਸੀ । ਲਾਹੌਰ ਵਿਖੇ ਇੱਕ ਕਾਲੂ ਨਾਂ ਦੇ ਹਲਵਾਈ ਕੋਲ ਭਗਤ ਸਿੰਘ ਹੋਰਾਂ ਲਈ ਪਿੰਡ ਤੋਂ ਦੁੱਧ ਆਉਂਦਾ ਹੁੰਦਾ ਸੀ ਜਿੱਥੇ ਭਗਤ ਸਿੰਘ ਦੇ ਪਿਤਾ ਜੀ ਦਾ ਖਾਤਾ ਚਲਦਾ

ਸੀ। ਇਥੇ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦਾ ਮਿਲਣ ਗਿਲਣ ਦਾ ਅੱਡਾ ਬਣਿਆ ਹੋਇਆ ਸੀ । ਉਹਨਾਂ ਦਾ ਇਨਕਲਾਬੀ ਸਾਹਿਤ ਵੀ ਇਥੇ ਰੱਖਿਆ ਹੁੰਦਾ ਸੀ । ਕਾਲੂ ਹਲਵਾਈ ਨੂੰ ਅੰਗਰੇਜ਼ਾਂ ਨੇ ਭਗਤ ਸਿੰਘ ਦੇ ਖ਼ਿਲਾਫ ਗਵਾਹੀ ਦੇਣ ਲਈ ਜ਼ੋਰ ਪਾਇਆ, ਪਰ ਕਾਲੂ ਹਲਵਾਈ ਨੇ ਗਵਾਹੀ ਨਾ ਦੇ ਕੇ ਆਪਣੇ ਆਪ ਲਈ ਪੰਜ ਸਾਲ ਦੀ ਕੈਦ ਦੀ ਸਜ਼ਾ ਨੂੰ ਸਵੀਕਾਰ ਕੀਤਾ ।

ਇਸ ਸਮੇਂ ਦੌਰਾਨ ਜਿਹੜੇ ਲੋਕ ਭਗਤ ਸਿੰਘ ਨੂੰ ਪਛਾਣਕੇ ਦੁਆ ਸਲਾਮ ਕਰਦੇ ਸਨ, ਉਹ ਅਦਾਲਤ ਵਿਚ ਭਗਤ ਸਿੰਘ ਨੂੰ ਪਛਾਨਣ ਤੋਂ ਜਵਾਬ ਦੇ ਦਿੰਦੇ ਸਨ । ਇਸ ਤੋਂ ਸਪਸ਼ਟ ਹੁੰਦਾ ਹੈ ਕਿ ਭਗਤ ਸਿੰਘ ਲੋਕਾਂ ਦੇ ਦਿਲਾਂ ਵਿਚ ਆਪਣੀ ਥਾਂ ਬਨਾਉਣ ਲਈ ਸਫਲ ਹੋਏ । ਭਗਤ ਸਿੰਘ ਦੇ ਆਦਰਸ਼ ਤੇ ਕੰਮਾਂ ਕਾਰਾਂ ਦੀ ਮਾਨਤਾ ਇਸ ਗੱਲ ਤੋਂ ਹੋਰ ਵੀ ਸਪਸ਼ਟ ਹੁੰਦੀ ਹੈ ਕਿ ਜਦੋਂ ਭਗਤ ਸਿੰਘ, ਬੀ.ਕੇ.ਦੱਤ ਅਤੇ ਜਤਿਨ ਦਾਸ ਵਰਗੇ ਆਗੂਆਂ ਦੀ ਅਸੰਬਲੀ ਬੰਬ ਕਾਂਡ ਤੋਂ ਬਾਅਦ ਗ੍ਰਿਫਤਾਰੀ ਹੋਈ ਤੇ ਉਹਨਾਂ ਨੂੰ ਜੇਲ੍ਹ ਭੇਜ ਦਿੱਤਾ ਗਿਆ ਤਾਂ ਉਹਨਾਂ ਨੇ ਜੇਲ੍ਹ ਵਿਚ ਵੀ ਆਪਣੀ ਲੜਾਈ ਜਾਰੀ ਰੱਖੀ । ਉਨ੍ਹਾਂ ਨੇ ਸਿਆਸੀ ਕੈਦੀਆਂ ਵਜੋਂ ਮਾਨਤਾ, ਪੜ੍ਹਨ ਲਿਖਣ ਦੀ ਸਮੱਗਰੀ ਅਤੇ ਵਧੀਆ ਖਾਣਾ ਪ੍ਰਾਪਤ ਕਰਨ ਦੀ ਮੰਗ ਤੇ ਭੁੱਖ ਹੜਤਾਲ ਸ਼ੁਰੂ ਕੀਤੀ । ਸਿੱਟੇ ਵਜੋਂ ਜਤਿਨ ਦਾਸ ਦੀ ਜੇਲ੍ਹ ਅੰਦਰ ਹੀ ਸ਼ਹਾਦਤ ਹੋ ਗਈ ਸੀ, ਜਿਸ ਤੇ ਸਾਰੇ ਹਿੰਦੋਸਤਾਨ ਵਿਚ ਭੁੱਖ ਹੜਤਾਲ ਦਾ ਸੱਦਾ ਦਿੱਤਾ ਗਿਆ ।

ਭਾਰਤ ਵਿੱਚ ਭੁੱਖ ਹੜਤਾਲ ਵਾਲੇ ਦਿਨ ਬਾਰੇ ਆਂਧਰਾ ਪ੍ਰਦੇਸ਼ ਵਿਚ ਪੀ.ਸੀ.ਜੋਸ਼ੀ ਜੋ ਕਿ ਇਕ ਜੰਗਲ ਵਿਚ ਕਿਸੇ ਸਾਧ ਦੇ ਡੇਰੇ ਤੇ ਰਹਿ ਰਹੇ ਸਨ, ਨੇ ਸਾਧ ਨੂੰ ਕਿਹਾ ਕਿ ਅੱਜ ਰੋਟੀ ਛਕਾਉਣ ਦਾ ਇਰਾਦਾ ਨਹੀਂ ? ਤਾਂ ਸਾਧ ਨੇ ਕਿਹਾ ਕਿ ਅੱਜ ਤਾ ਭੁੱਖ ਹੜਤਾਲੀਆਂ ਦੇ ਨਾਲ ਸਾਰੇ ਦੇਸ਼ ਨੇ ਇੱਕ ਮੁਠਤਾ ਜ਼ਾਹਿਰ ਕਰਕੇ ਭੁੱਖੇ ਰਹਿਣ ਦਾ ਫੈਸਲਾ ਕੀਤਾ ਹੈ । ਤੂੰ ਰੋਟੀਆਂ ਭਾਲਦਾ ਹੈਂ । ਇਹ ਭਗਤ ਸਿੰਘ ਨਾਲ ਜੁੜੇ ਲੋਕਾਂ ਦੀਆਂ ਭਾਵਨਾਵਾਂ ਦਾ ਇੱਕ ਜ਼ੋਰਦਾਰ ਪ੍ਰਗਟਾਵਾ ਹੈ ।

ਜਤਿਨ ਦਾਸ ਦੀ ਸ਼ਹਾਦਤ ਤੇ 13 ਸਤੰਬਰ 1929 ਨੂੰ ਸੁਭਾਸ਼ ਚੰਦਰ ਬੋਸ ਨੇ 600 ਰੁਪਏ ਦੇ ਕੇ ਇੱਕ ਵੈਗਨ ਬੁਕ ਕਰਵਾ ਲਈ। ਉਸ ਵੈਗਨ ਵਿਚ ਜਤਿਨ ਦਾਸ ਦੀ ਦੇਹ ਨੂੰ ਕਲਕੱਤੇ ਲੈ ਕੇ ਜਾਣਾ ਸੀ । ਰਸਤੇ ਵਿਚ ਜਤਿਨ ਦਾਸ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਲਖਨਊ ਅਤੇ ਦਿੱਲੀ ਆਦਿ ਸ਼ਹਿਰਾਂ ਵਿਖੇ ਲੋਕ ਲੱਖਾਂ ਦੀ ਤਾਦਾਦ ਵਿਚ ਰੇਲਵੇ ਸਟੇਸ਼ਨਾਂ ਤੇ ਆ ਜੁੜੇ ਸਨ ਜਦੋਂ ਕਿ ਕਲਕੱਤਾ ਵਿਖੇ 7 ਲੱਖ ਲੋਕ ਜਤਿਨ ਦਾਸ ਦੀ ਅਰਥੀ ਨਾਲ ਗਏ । ਸੋ ਇੰਨੇ ਥੋੜੇ ਸਮੇਂ 'ਚ ਲੋਕਾਂ ਦੇ ਨਾਲ ਇਸ ਤਰ੍ਹਾਂ ਜੁੜ ਜਾਣਾ ਭਗਤ ਸਿੰਘ ਤੇ ਉਸਦੇ ਸਾਥੀਆਂ ਲਈ ਇਤਿਹਾਸ ਦੀ ਸਭ ਤੋਂ ਮਹੱਤਵਪੂਰਨ ਪ੍ਰਾਪਤੀ ਸੀ ।

? ਭਗਤ ਸਿੰਘ ਜਿਸ ਤਰ੍ਹਾਂ ਆਮ ਲੋਕਾਂ ਵਿਚ ਮਕਬੂਲ ਹੋਏ, ਉਥੇ ਆਪਣੇ ਸਾਥੀਆਂ ਚ ਉਹਨਾਂ ਦੀ ਮਕਬੂਲੀਅਤ ਦੇ ਚਰਚੇ ਪੜ੍ਹਨ ਸੁਣਨ ਨੂੰ ਮਿਲਦੇ ਹਨ । ਤੁਸੀਂ ਤਰਕਸ਼ੀਲ ਦੇ ਪਾਠਕਾਂ ਨੂੰ ਕੋਈ ਅਜਿਹੀ ਘਟਨਾ ਦੱਸੋ ਜਿਸ ਨਾਲ ਉਹਨਾਂ ਦੇ ਆਪਣੇ ਸਾਥੀਆਂ 'ਚ ਸ਼ਕਤੀਸ਼ਾਲੀ ਪ੍ਰਭਾਵ ਬਾਰੇ ਜਾਣਕਾਰੀ ਮਿਲ ਸਕੇ ?

* ਭਗਤ ਸਿੰਘ ਆਪਣੇ ਸਾਥੀਆਂ ਵਿਚ ਆਪਣੇ ਜੱਥੇਬੰਦਕ ਅਤੇ ਬੌਧਿਕ ਪੱਧਰ ਕਰਕੇ ਬਹੁਤ ਮਕਬੂਲ ਸਨ । ਜਦੋਂ ਪਬਲਿਕ ਸੇਫਟੀ ਬਿਲ ਦੇ ਖਿਲਾਫ ਲਾਹੌਰ ਅਸੰਬਲੀ ਵਿਚ ਬੰਬ ਸੁੱਟਣ ਦਾ ਫੈਸਲਾ ਹੋਇਆ ਤਾਂ ਭਗਤ ਸਿੰਘ ਦੇ ਪਛਾਣੇ ਜਾਣ ਦੇ ਡਰੋਂ ਸ਼ਿਵ ਵਰਮਾ ਤੇ ਜੈ ਦੇਵ ਕਪੂਰ ਦੀ ਡਿਊਟੀ ਲਾ ਦਿੱਤੀ ਗਈ। ਪਰ ਸੁਖਦੇਵ ਜੋ ਭਗਤ ਸਿੰਘ ਨੂੰ ਆਪਣਾ ਸਭ ਤੋਂ ਪਿਆਰਾ ਦੋਸਤ ਸਮਝਦਾ ਸੀ ਨੇ ਭਗਤ ਸਿੰਘ ਨੂੰ ਕਿਹਾ ਕਿ ਜਿੰਨੀ ਕਾਬਲੀਅਤ ਨਾਲ ਤੂੰ ਇਸ ਐਕਸ਼ਨ ਨੂੰ ਸਿਰੇ ਚਾੜ੍ਹ ਸਕੇਂਗਾ ਹੋਰ ਕੋਈ ਨਹੀਂ ਕਰ ਸਕਦਾ । ਇਸ ਵੇਲੇ ਸੁਖਦੇਵ ਨੇ ਇਹ ਵੀ ਕਿਹਾ ਕਿ "ਮੈਨੂੰ ਇਕ ਦੋਸਤ ਦੇ ਖੁੱਸ ਜਾਣ ਦਾ ਦੁੱਖ ਤਾਂ ਜ਼ਰੂਰ ਹੋਵੇਗਾ ਪਰ ਇਸ ਨਾਲ ਲੋਕ ਲਹਿਰ ਮਜਬੂਤ ਹੋਵੇਗੀ । ਸੋ ਫੈਸਲਾ ਬਦਲਕੇ ਇਸ ਐਕਸ਼ਨ ਤੇ ਭਗਤ ਸਿੰਘ ਅਤੇ ਬੀ.ਕੇ.ਦੱਤ ਦੀ ਡਿਊਟੀ ਲਾਈ ਗਈ । ਸੋ ਸੁਖਦੇਵ ਦੇ ਇਸ ਫੈਸਲੇ ਨੇ ਜਿੱਥੇ ਭਗਤ ਸਿੰਘ ਦੇ ਸ਼ਕਤੀਸ਼ਾਲੀ ਪ੍ਰਭਾਵ ਤੇ ਮੋਹਰ ਲਾਈ ਉਥੇ ਗ੍ਰਿਫਤਾਰੀ ਪਿੱਛੋਂ ਸ: ਭਗਤ ਸਿੰਘ ਨੂੰ "ਇਨਕਲਾਬ-ਜ਼ਿੰਦਾਬਾਦ" ਦੇ ਨਾਅਰੇ ਨੂੰ ਸਪਸ਼ਟ ਕਰਨ ਦਾ ਮੌਕਾ ਵੀ ਮਿਲਿਆ ।

? ਭਗਤ ਸਿੰਘ ਦੀ ਭਾਈ ਰਣਧੀਰ ਸਿੰਘ ਨਾਲ ਮੁਲਾਕਾਤ ਬੜੀ ਚਰਚਿਤ ਹੈ । ਵੱਖ ਵੱਖ ਵਿਚਾਰਾਂ ਵਾਲੇ ਲੋਕ ਆਪੋ ਆਪਣੇ ਢੰਗ ਨਾਲ ਇਸ ਮੁਲਾਕਾਤ ਦੀ ਵਿਆਖਿਆ ਕਰਦੇ ਹਨ । ਧਾਰਮਿਕ ਜਨੂੰਨੀ ਲੋਕ ਅਜੇ ਵੀ ਇਸ ਮਹਾਨ ਇਨਕਲਾਬੀ ਨੂੰ ਟੋਪੀ ਵਾਲਾ/ਪਗੜੀਵਾਲਾ ਭਗਤ ਸਿੰਘ ਕਹਿ ਕੇ ਧਰਮਾਂ 'ਚ ਵੰਡਦੇ ਹਨ । ਭਗਤ ਸਿੰਘ ਦੇ ਇਨਕਲਾਬੀ ਵਿਚਾਰਾਂ ਅਤੇ ਨਾਸਤਿਕ ਵਿਚਾਰਾਂ ਦੀ ਦਰੁਸਤ ਵਿਆਖਿਆ ਕੀਤੀ ਜਾਵੇ । ਤੁਸੀਂ ਇਸ ਵਿਸ਼ੇ ਤੇ ਆਪਣੇ ਵਿਚਾਰ ਦੇ ਕੇ ਪਾਠਕਾਂ ਦੀ ਜਾਣਕਾਰੀ ਵਿਚ ਵਾਧਾ ਕਰੋ ।

* ਭਾਈ ਰਣਧੀਰ ਸਿੰਘ ਨੂੰ ਗਦਰ ਪਾਰਟੀ ਨਾਲ ਸਬੰਧ ਰੱਖਣ ਕਾਰਨ ਸਜ਼ਾ ਹੋਈ ਤਾਂ ਉਹਨਾਂ ਨੂੰ ਸਜ਼ਾ ਦੇ ਆਖਰੀ ਸਾਲ ਵਿਚ ਲਾਹੌਰ ਜੇਲ੍ਹ ਵਿਚ ਤਬਦੀਲ ਕੀਤਾ ਗਿਆ । ਭਾਈ ਰਣਧੀਰ ਸਿੰਘ ਇਕ ਸਮਰਪਿਤ ਦੇਸ਼ ਭਗਤ ਸਨ । ਭਗਤ ਸਿੰਘ ਦੇ ਦਿਲ ਤੇ ਗਦਰ ਪਾਰਟੀ ਦੇ ਆਗੂਆਂ ਪ੍ਰਤੀ ਅਥਾਹ ਸਤਿਕਾਰ ਸੀ । ਬਾਬਾ ਹਰਨਾਮ ਸਿੰਘ ਕਾਲਾ ਸੰਘਿਆ (ਜੋ ਉਸ ਵਕਤ ਜੇਲ੍ਹ 'ਚ ਹੀ ਸਨ ) ਨੇ ਭਾਈ ਰਣਧੀਰ ਸਿੰਘ ਦੀ ਲਾਹੌਰ ਜੇਲ੍ਹ 'ਚ ਤਬਦੀਲੀ ਬਾਰੇ ਸ. ਭਗਤ ਸਿੰਘ ਨੂੰ ਦੱਸਿਆ ਤਾ ਭਗਤ ਸਿੰਘ ਨੇ ਬਾਬਾ ਕਾਲਾਸੰਘਿਆ ਰਾਹੀਂ ਭਾਈ ਰਣਧੀਰ ਸਿੰਘ ਵਰਗੇ ਮਹਾਨ ਦੇਸ਼ ਭਗਤ ਨੂੰ ਮਿਲਣ ਦੀ ਇੱਛਾ ਪਹੁੰਚਾਈ। ਜਦੋਂ ਬਾਬਾ ਕਾਲਾਸੰਘਿਆ ਨੇ ਭਾਈ ਰਣਧੀਰ ਸਿੰਘ ਨੂੰ ਭਗਤ ਸਿੰਘ ਦੀ ਉਹਨਾਂ ਨਾਲ ਮਿਲਣ ਦੀ ਇੱਛਾ ਬਾਰੇ ਦੱਸਿਆ ਤਾਂ ਭਾਈ ਰਣਧੀਰ ਨੇ ਇਹ ਕਹਿਕੇ ਭਗਤ ਸਿੰਘ ਨੂੰ ਮਿਲਣੋ ਨਾਂਹ ਕਰ ਦਿੱਤੀ ਕਿ ਉਸ ਨੇ ਸਿੱਖ ਹੋ ਕੇ ਕੇਸ ਕਟਵਾਏ ਹੋਏ ਹਨ । ਜਦੋਂ ਭਗਤ ਸਿੰਘ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਸ ਨੇ ਭਾਈ ਸਾਹਿਬ ਨੂੰ ਕਾਲਾਸੰਘਿਆਂ ਰਾਹੀਂ ਹੀ ਲਿਖਤੀ ਤੌਰ ਤੇ ਕਿਹਾ ਕਿ "ਮੈਂ ਸਿੱਖੀ ਦੀ ਦੇਸ਼ ਖਾਤਰ ਬੰਦ ਬੰਦ ਕਟਵਾਉਣ ਦੀ ਪਿਰਤ ਦਾ ਕਾਇਲ ਹਾਂ । ਮੈਂ ਤਾਂ ਅਜੇ ਦੇਸ਼ ਖਾਤਰ ਇੱਕ ਬੰਦ (ਕੇਸ) ਹੀ ਕਟਵਾਇਆ ਹੈ . . . । ਪਰ ਮੈਨੂੰ ਇਕ ਦੇਸ਼ ਭਗਤ ਦੇ ਧਾਰਮਿਕ ਤੰਗ-ਨਜ਼ਰ ਹੋਣ ਦਾ ਅਫਸੋਸ ਸਾਰੀ ਉਮਰ ਰਹੇਗਾ।" ਇਸ ਲਿਖਤੀ ਜਵਾਬ ਬਾਰੇ ਜਦੋਂ ਬਾਬਾ ਹਰਨਾਮ ਸਿੰਘ ਕਾਲਾ ਸੰਘਿਆ ਨੇ ਭਾਈ ਰਣਧੀਰ ਸਿੰਘ ਨੂੰ ਜਵਾਬ ਦੇਣ ਲਈ ਕਿਹਾ ਤਾਂ ਭਾਈ ਰਣਧੀਰ ਸਿੰਘ ਨੇ ਕਿਹਾ ਕਿ "ਮੇਰੇ ਕੋਲ ਭਗਤ ਸਿੰਘ ਦੀ ਦਲੀਲ ਦਾ ਕੋਈ ਜਵਾਬ ਨਹੀਂ ਹੈ ।"

15 ਸਤੰਬਰ 1930 ਤੋਂ ਬਾਅਦ ਜਦੋਂ ਕਿ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਮੁਲਾਕਾਤਾਂ ਬੰਦ ਕਰ ਦਿੱਤੀਆਂ ਗਈਆਂ ਸਨ ਕਿਉਂਕਿ ਟ੍ਰਿਬਿਊਨਲ ਨੇ ਇਕ-ਤਰਫਾ ਸੁਣਵਾਈ ਖਤਮ ਕਰ ਲਈ ਸੀ ਤਾਂ 4 ਅਕਤੂਬਰ 1930 ਨੂੰ ਜੇਲ੍ਹ ਤੋਂ ਰਿਹਾਈ ਵੇਲੇ ਭਾਈ ਰਣਧੀਰ ਸਿੰਘ ਜੀ ਦੀ ਮੁਲਾਕਾਤ ਭਗਤ ਸਿੰਘ ਨਾਲ ਕਰਵਾਈ ਗਈ । ਇਸ ਮੁਲਾਕਾਤ ਦਾ ਜ਼ਿਕਰ ਖੁਦ ਭਾਈ ਸਾਹਿਬ ਨੇ 'ਜੇਲ੍ਹ ਚਿੱਠੀਆਂ' ਦੇ 1938 ਦੇ ਐਡੀਸ਼ਨ ਵਿਚ ਕੀਤਾ ਹੈ ਜੋ ਕਿ ਮੁਲਾਕਾਤ ਤੋਂ 8 ਸਾਲ ਬਾਅਦ ਲਿਖਿਆ ਗਿਆ ਸੀ। ਇਸ ਵਿਚ ਉਹਨਾਂ ਸਾਫ ਲਿਖਿਆ ਹੈ ਕਿ "ਛੋਟੀ ਜਿਹੀ ਮੁਲਾਕਾਤ ਦੇ ਸਮੇਂ ਭਗਤ ਸਿੰਘ ਨੇ ਮੇਰੀਆਂ ਗੱਲਾਂ ਚੁੱਪ ਕਰਕੇ ਸੁਣੀਆਂ ਅਤੇ ਫਿਰ ਕਿਹਾ ਕਿ "ਬਾਬਾ ਜੀ ਮੈਂ ਆਪਣੀ ਗੱਲ ਇੱਕੋ ਵਾਕ ਵਿਚ ਕਹਿਣੀ ਚਾਹਾਂਗਾ, ਉਹ ਹੈ ਕਿ 'ਮੈਂ ਨਾਸਤਿਕ ਹਾਂ' ।"

ਇਸ ਮੁਲਾਕਾਤ ਦੇ ਭਾਈ ਸਾਹਿਬ ਦੇ ਪ੍ਰਤੀਕਰਮ ਕਿ "ਭਗਤ ਸਿੰਘ ਨੂੰ ਹਉਮੈ ਹੋ ਗਈ ਹੈ ਜਿਸ ਕਰਕੇ ਉਸਦੇ ਇਹ ਵਿਚਾਰ ਬਣੇ ਹਨ ।" ਭਾਈ ਸਾਹਿਬ ਦੇ ਇਸ ਸਵਾਲ ਦਾ ਜਵਾਬ ਸ: ਭਗਤ ਸਿੰਘ ਨੇ ਉਸੇ ਰਾਤ ਲਿਖਿਆ ਜਿਸ ਨੂੰ "ਮੈਂ ਨਾਸਤਿਕ ਕਿਉਂ ਹਾਂ" ਲੇਖ ਦੇ ਤੌਰ ਤੇ ਸਤੰਬਰ 1931 ਵਿਚ ਲਾਹੌਰ ਤੋਂ ਛਪਦੇ ਅੰਗਰੇਜ਼ੀ ਅਖਬਾਰ "ਦੀ ਪੀਪਲ" ਵਿਚ ਛਪਵਾ ਦਿੱਤਾ ਸੀ । ਇਹ ਲੇਖ ਸ. ਭਗਤ ਸਿੰਘ ਦੀ ਆਪਣੇ ਵਿਚਾਰ-ਵਿਕਾਸ ਤੇ ਇਕ ਬਹੁਤ ਹੀ ਤਰਕ ਭਰਪੂਰ ਤੇ ਗਹਿਰੀ ਦ੍ਰਿਸ਼ਟੀ ਦੀ ਮਿਸਾਲ ਹੈ ।

ਇਸ ਤੋਂ ਬਿਨਾ ਭਗਤ ਸਿੰਘ ਦੇ ਵਾਲ ਕੱਟਣ ਦਾ ਮਾਮਲਾ ਵੀ ਆਜ਼ਾਦੀ ਦੀ ਲੜਾਈ ਦੀਆਂ ਲੋੜਾਂ ਤਹਿਤ ਹੀ ਲਿਆ ਗਿਆ ਸੀ । ਜਦੋਂ ਭਗਤ ਸਿੰਘ ਤੇ ਉਸ ਦੇ ਸਾਥੀਆਂ ਨੇ ਆਪਣੀ ਪਾਰਟੀ ਦਾ ਨਾਂ 'ਹਿੰਦੋਸਤਾਨ ਰਿਪਬਲੀਕਨ ਐਸੋਸੀਏਸ਼ਨ' ਤੋਂ ਬਦਲਕੇ 'ਹਿੰਦੋਸਤਾਨ ਸੋਸ਼ਲਿਸਟ ਰਿਪਬਲੀਕਨ ਆਰਮੀ' ਰੱਖ ਦਿੱਤਾ । ਇਹ ਫੈਸਲਾ 7-8 ਸਤੰਬਰ 1928 ਦੀ ਫਿਰੋਜ਼ਸ਼ਾਹ ਕੋਟਲਾ ਦਿੱਲੀ ਦੀ ਮੀਟਿੰਗ ਵਿਚ ਹੋਇਆ ਸੀ ਤਾਂ ਇਸ ਵੇਲੇ ਭਗਤ ਸਿੰਘ ਤੇ ਵਿਜੈ ਕੁਮਾਰ ਸਿਨਹਾ ਦੀ ਜ਼ੁੰਮੇਵਾਰੀ ਭਾਰਤ ਵਿਚ ਘੁੰਮ ਕੇ ਪਾਰਟੀ ਦਾ ਜਥੇਬੰਦਕ ਢਾਂਚਾ ਤਿਆਰ ਕਰਨ ਦੀ ਲੱਗੀ । ਭਗਤ ਸਿੰਘ ਦਾ ਪਗੜੀ ਵਾਲਾ ਖੂਬਸੂਰਤ ਚਿਹਰਾ ਹਰ ਕਿਸੇ ਦੀ ਪਛਾਣ 'ਚ ਆਉਂਦਾ ਸੀ । ਦੂਜਾ ਕਾਰਨ ਮਈ 1927 'ਚ ਜਦੋਂ ਉਹ ਪੁਲਿਸ ਦੀ ਹਿਰਾਸਤ ਵਿਚ ਮਹੀਨਾ ਕੱਟ ਚੁੱਕਿਆ ਸੀ ਤਾਂ ਪੁਲਿਸ ਨੇ ਮੰਜੀ ਵਾਲੀ ਫੋਟੋ ਚੋਰੀ ਉਤਾਰ ਲਈ ਸੀ । ਇਹਨਾਂ ਦੋਹਾਂ ਗੱਲਾਂ ਨੂੰ ਧਿਆਨ ਵਿਚ ਰਖਦਿਆਂ ਹੋਇਆਂ ਭਗਤ ਸਿੰਘ ਨੇ ਕੇਸ ਕਟਵਾਉਣ ਦਾ ਫੈਸਲਾ ਕੀਤਾ ਅਤੇ ਫਿਰੋਜ਼ਪੁਰ ਵਿਖੇ ਇਨਕਲਾਬੀ ਕੇਂਦਰ ਸਥਾਪਤ ਕਰੀ ਬੈਠੇ ਡਾ. ਗਯਾ ਪ੍ਰਸਾਦ ਨੇ ਪਹਿਲੀ ਵਾਰ ਉਹਨਾਂ ਦੇ ਕੇਸ ਅਗੜ-ਦੁਗੜੇ ਕੱਟ ਦਿੱਤੇ ਤੇ ਬਾਅਦ ਵਿਚ ਨਾਈ ਤੋਂ ਠੀਕ ਢੰਗ ਨਾਲ ਕਟਵਾਏ । ਇੱਥੇ ਇਹ ਭੁਲੇਖਾ ਵੀ ਦੂਰ ਕਰਨਾ ਜ਼ਰੂਰੀ ਹੈ ਕਿ ਭਗਤ ਸਿੰਘ ਨੇ ਆਪਣੇ ਵਾਲ 1928 'ਚ ਸਾਂਡਰਸ ਦੇ ਕਤਲ ਤੋਂ ਬਾਅਦ ਨਹੀਂ ਕੱਟੇ ਸਨ । ਸੋ ਇਹਨਾਂ ਗੱਲਾਂ ਤੋਂ ਸਾਫ ਹੁੰਦਾ ਹੈ ਕਿ ਭਗਤ ਸਿੰਘ ਐਲਾਨੀਆ ਤੌਰ ਤੇ ਵਿਗਿਆਨਕ ਦ੍ਰਿਸ਼ਟੀ ਦਾ ਧਾਰਨੀ ਸੀ ਅਤੇ ਇਨਕਲਾਬ ਨੂੰ ਸਮਰਪਿਤ ਸੀ । ਕਿਸੇ ਵੀ ਧਰਮ. ਜਾਤ ਦੀਆਂ ਤੰਗ ਵਲਗਣਾਂ ਤੋਂ ਉੱਚਾ, ਕੁੱਲ ਮਨੁੱਖ ਜਾਤੀ ਦੀ ਮੁਕਤੀ ਨੂੰ ਸਮਰਪਿਤ ਸੀ ।

? ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨੂੰ ਲੋਕਾਂ ਤੱਕ ਪਹੁੰਚਾਉਣ ਦਾ ਯਤਨ ਕਰਦੀ ਆ ਰਹੀ ਹੈ । ਤੁਸੀਂ ਸੁਸਾਇਟੀ ਦੇ ਇਸ ਰੋਲ ਨੂੰ ਕਿਵੇਂ ਮੰਨਦੇ ਹੋ ?

* ਅਜੋਕਾ ਯੁੱਗ ਵਿਗਿਆਨ ਦਾ ਯੁੱਗ ਹੈ ਜਿਸ ਵਿਚ ਪੂਰਨ ਹਿੱਸਾ ਪਾਉਣ ਲਈ ਹਰ ਸ਼ਹਿਰੀ ਦਾ ਤਰਕਸ਼ੀਲ ਹੋਣਾ ਬਹੁਤ ਮਹੱਤਵਪੂਰਨ ਹੈ । ਇਸ ਵਿਚ ਤਰਕਸ਼ੀਲ ਲਹਿਰ ਬਹੁਤ ਅਹਿਮ ਰੋਲ ਅਦਾ ਕਰ ਰਹੀ ਹੈ ਅਤੇ ਤਰਕਸ਼ੀਲ ਲਹਿਰ ਦਾ ਸਮਾਜ ਤੇ ਬਹੁਤ ਚੰਗਾ ਪ੍ਰਭਾਵ ਹੈ । ਇਹ ਇਕ ਹਾਂ ਪੱਖੀ ਰੋਲ ਨਿਭਾ ਰਹੀ ਹੈ । ਇਸ ਪੱਖ ਵਿਚ ਭਗਤ ਸਿੰਘ ਇਕ ਆਦਰਸ਼ ਦੇ ਤੌਰ ਤੇ ਸਾਡੇ ਲਈ ਬਹੁਤ ਇਤਿਹਾਸਕ ਮਹਾਨਤਾ ਰੱਖਦਾ ਹੈ । ਮਨੁੱਖ ਦੇ ਸੁਨਿਹਰੇ ਭਵਿੱਖ ਲਈ ਅਤੇ ਮਨੁੱਖਤਾ ਦੇ ਕਲਿਆਣ ਲਈ ਠੋਸ ਵਿਗਿਆਨਕ ਵਿਚਾਰਾਂ ਦਾ ਅਧਾਰ ਸਾਨੂੰ ਉਹਨਾਂ ਤੋਂ ਮਿਲਦਾ ਹੈ ।

ਕਿਸੇ ਸਮੇਂ ਵਿਚ ਵਿਚਾਰਾਂ ਦੇ ਠੀਕ ਹੋਣ ਦੀ ਇੱਕ ਹੀ ਕਸੌਟੀ ਹੈ, ਉਹ ਹੈ ਉਹਨਾਂ ਦਾ ਤਰਕ ਤੇ ਪੂਰਾ ਉਤਰਨਾ ਅਤੇ ਭਵਿੱਖ ਦੇ ਮਸਲਿਆਂ ਨੂੰ ਸਮਰਪਿਤ ਹੋਣਾ, ਜਿਵੇਂ ਕਿ ਸ.ਭਗਤ ਸਿੰਘ ਨੇ ਪੂਰਾ ਨਾਹਰਾ ਜੋ ਦਿੱਤਾ ਸੀ ਉਹ ਸੀ "ਸਾਮਰਾਜ ਮੁਰਦਾਬਾਦ ਅਤੇ ਇਨਕਲਾਬ ਜ਼ਿੰਦਾਬਾਦ" । ਜਿਸ ਦਾ ਭਾਵ ਹੈ ਕਿ ਅਸੀਂ ਆਪਣੇ ਆਲੇ-ਦੁਆਲੇ ਦੇ ਤੇ ਆਪਣੇ ਆਪ ਦੇ ਵਿਚ ਇਨਕਲਾਬੀ ਤਬਦੀਲੀ ਲਈ ਯਤਨ ਕਰੀਏ, ਪਰ ਇਸਦੇ ਨਾਲ ਹੀ ਦੁਨੀਆ ਵਿਚ ਵਿਚਰ ਰਹੀ ਸਾਮਰਾਜੀ ਤਾਕਤ ਨੂੰ ਪਛਾਣਕੇ ਉਸ ਪ੍ਰਤੀ ਵੀ ਆਪਣੀ ਤਾਕਤ ਨੂੰ ਸਾਧੀ ਰੱਖੀਏ ।

ਇਸ ਕਰਕੇ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਜਿੱਥੇ ਅਸੀਂ ਸਮਾਜੀ ਨਾਂਹ-ਪੱਖੀ ਤਾਕਤਾਂ ਨੂੰ ਨੰਗੇ ਕਰਕੇ ਉਹਨਾਂ ਪ੍ਰਤੀ ਲੋਕਾਂ ਨੂੰ ਚੇਤਨ ਕਰਦੇ ਹਾਂ, ਉਸਦੇ ਨਾਲ ਨਾਲ ਵਿਗਿਆਨਕ ਸੋਚ ਨੂੰ ਵਿਕਸਤ ਕਰਨ ਵੱਲ ਵੀ ਜ਼ੋਰ ਲਗਾਈਏ ।

ਮੈਨੂੰ ਬਹੁਤ ਖੁਸ਼ੀ ਹੈ ਕਿ ਤੁਹਾਡੀ ਸੰਸਥਾ ਇਹਨਾਂ ਦੋਹਾਂ ਪੱਖਾਂ ਪ੍ਰਤੀ ਇਕਸਾਰ ਯਤਨਸ਼ੀਲ ਹੈ । ਇਹ ਬਹੁਤ ਹੀ ਚੰਗੀ ਗੱਲ ਹੈ ਕਿ ਤੁਸਾਂ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰ ਵਿਕਾਸ ਨੂੰ ਲੈ ਕੇ ਉਹਨਾਂ ਦੇ ਜਨਮ-ਦਿਵਸ ਨੂੰ ਪਿਛਲੇ ਕਈ ਸਾਲਾਂ ਤੋਂ ਲਗਾਤਾਰ ਮਨਾਉਣ ਦਾ ਉਪਰਾਲਾ ਕੀਤਾ ਹੈ ਕਿਉਂਕਿ ਵਿਚਾਰ ਦੇ ਜਨਮ ਦੀ ਬਹੁਤ ਮਹਾਨਤਾ ਹੁੰਦੀ ਹੈ ।

# ਪੁਨਰ ਜਨਮ ਦਾ ਭਰਮ

# ਮਨੁੱਖ ਦੀ ਜੀਵਨ ਇੱਛਾ ਦਾ ਕਾਲਪਨਿਕ ਰੂਪਾਂਤਰਣ

*ਡਾ. ਰਾਜਿੰਦਰ ਪਾਲ ਸਿੰਘ*

ਪੁਨਰ ਜਨਮ ਦਾ ਵਿਚਾਰ ਕਿਸੇ ਨਾ ਕਿਸੇ ਰੂਪ ਵਿਚ ਦੁਨੀਆਂ ਦੀਆਂ ਲਗਭਗ ਸਾਰੀਆਂ ਨਸਲਾਂ, ਧਰਮਾਂ, ਸਭਿਆਚਾਰਾਂ, ਭੂਗੋਲਿਕ ਇਲਾਕਿਆਂ ਵਿੱਚ ਕਦੇ ਨਾ ਕਦੇ ਜਰੂਰ ਪ੍ਰਚੱਲਿਤ ਰਿਹਾ ਹੈ। ਪਰ ਭਾਰਤ ਦਾ ਇਸ ਸੰਕਲਪ ਉਪਰ ਵਿਸ਼ੇਸ਼ ਅਧਿਕਾਰ ਕਿਹਾ ਜਾ ਸਕਦਾ ਹੈ ਕਿਉਂਕਿ ਇੱਥੇ ਇਹ ਨਾ ਕੇਵਲ ਸਦੀਆਂ ਤੋਂ ਮੌਜੂਦ ਹੀ ਹੈ ਸਗੋਂ ਅੱਜ ਵੀ ਆਮ ਲੋਕਾਈ ਵਿਚ ਕੁਝ ਮਾਨਤਾ ਰੱਖਦਾ ਹੈ। ਪੁਨਰ ਜਨਮ ਦਾ ਸੰਕਲਪ ਆਤਮਾ, ਪ੍ਰਮਾਤਮਾ, ਕਰਮ, ਕਿਸਮਤ ਅਤੇ ਜੂਨਾਂ ਆਦਿ ਦੇ ਹੋਰ ਅਧਿਆਤਮੀ ਸੰਕਲਪਾਂ ਨਾਲ ਜੁੜ ਕੇ ਆਉਂਦਾ ਹੈ ਇਸ ਲਈ ਇਸਦੀ ਵਿਗਿਆਨਕ ਪਰਖ ਪੜਚੋਲ ਕਰਨੀ ਜਰੂਰੀ ਹੈ।

ਆਰੰਭਿਕ ਮਨੁੱਖ ਨੇ ਜਦੋਂ ਆਪਣੇ ਆਲੇ ਦੁਆਲੇ ਬਾਰੇ ਸੋਚਣਾ ਸ਼ੁਰੂ ਕੀਤਾ ਤਾਂ ਕੁਦਰਤ ਦੇ ਬਹੁਤ ਸਾਰੇ ਭੇਤ ਉਸਦੀ ਸਮਝ ਵਿਚ ਨਹੀਂ ਆਉਂਦੇ ਸਨ। ਉਦਾਹਰਨ ਵਜੋਂ ਮਨੁੱਖ ਬੁੱਢਾ ਕਿਉਂ ਹੁੰਦਾ ਹੈ, ਮਨੁੱਖ ਮਰ ਕਿਉਂ ਜਾਂਦਾ ਹੈ, ਮਨੁੱਖ ਪੈਦਾ ਕਿਉਂ ਹੁੰਦਾ ਹੈ ਤੇ ਕਿਵੇਂ ਹੁੰਦਾ ਹੈ ?.... ਇਨ੍ਹਾਂ ਬੁਨਿਆਦੀ ਪ੍ਰਸ਼ਨਾਂ ਦੇ ਉਹ ਅੰਸ਼ਕ ਵਿਗਿਆਨਕ ਉੱਤਰ ਜਾਣਦਾ ਸੀ ਪਰ ਬਹੁਤ ਸਾਰਿਆਂ ਬਾਰੇ ਉਹ ਮਨੋ-ਕਲਪਨਾਵਾਂ ਰਾਹੀਂ ਮਿੱਥਕ ਉੱਤਰ ਸਿਰਜ ਲੈਂਦਾ ਸੀ। ਇਸ ਮਿੱਥ ਸਿਰਜਣਾ ਪਿੱਛੇ ਮਨੋਵਿਗਿਆਨਕ ਕਾਰਨ ਸਨ। ਮਨੁੱਖ ਤੋਂ ਬਗੈਰ ਹੋਰ ਕਿਸੇ ਪ੍ਰਾਣੀ ਦਾ ਬੌਧਿਕ ਵਿਕਾਸ ਏਨਾ ਨਹੀਂ ਹੋਇਆ ਕਿ ਉਹ ਜੰਮਣ ਮਰਨ ਬਾਰੇ ਸੋਚ ਸਕਣ। ਮਨੁੱਖ ਅੰਦਰ ਮਨੁੱਖ ਦੇ ਜੰਮਣ-ਮਰਨ ਬਾਰੇ ਪ੍ਰਸ਼ਨ ਉੱਠਣੇ ਸੁਭਾਵਿਕ ਹੀ ਸਨ। ਆਰੰਭਕ ਮਨੁੱਖ ਇਸ ਗੱਲ ਤੋਂ ਹੈਰਾਨ ਹੁੰਦਾ ਸੀ ਕਿ ਮਨੁੱਖ ਕਿਉਂ ਅਤੇ ਕਿਵੇਂ ਮਰ ਜਾਂਦਾ ਹੈ। ਜੀਵਤ ਪ੍ਰਾਣੀ ਅਤੇ ਮ੍ਰਿਤਕ ਸਰੀਰ ਵਿਚ ਕੀ ਫਰਕ ਹੈ, ਮਰਨ ਸਮੇਂ ਮਨੁੱਖ ਵਿਚੋਂ ਕਿਹੜੀ 'ਚੀਜ਼' ਘਟ ਜਾਂਦੀ ਹੈ, ਜੇ ਕੋਈ ਚੀਜ਼ ਨਿਕਲ ਜਾਂਦੀ ਹੈ ਤਾਂ ਉਹ ਦਿਖਦੀ ਕਿਉਂ ਨਹੀਂ ਹੈ ਜਾਂ ਜੇ ਕੋਈ ਚੀਜ਼ ਹੈ ਤਾਂ ਉਹ ਕਿੱਥੇ ਚਲੀ ਜਾਂਦੀ ਹੈ ਤੇ ਉਹ ਚੀਜ਼ ਮਨੁੱਖ ਦੇ ਜਨਮ ਤੋਂ ਪਹਿਲਾਂ ਕਿੱਥੇ ਸੀ ? ਆਰੰਭਕ ਮਨੁੱਖ ਵਲੋਂ ਕਿਸੇ ਅਜਿਹੀ 'ਚੀਜ਼' ਦੀ ਕਲਪਨਾ ਹੀ 'ਆਤਮਾ' ਦੇ ਨਾਂ ਨਾਲ ਜਾਣੀ ਗਈ। ਜੀਵਨ ਤੋਂ ਮੌਤ ਦਰਮਿਆਨ ਸਰੀਰ ਵਿਚੋਂ ਆਤਮਾ ਦੇ ਨਿਕਲਣ ਦਾ ਸੰਕਲਪ ਪੈਦਾ ਹੋਇਆ। ਜੰਮਣ ਮਰਨ ਦੇ ਪ੍ਰਸ਼ਨ ਦੇ ਨਾਲ ਹੀ ਦੂਜਾ ਵੱਡਾ ਪ੍ਰਸ਼ਨ ਲੱਖਾਂ ਜੀਵ ਜੰਤੂਆਂ ਅਤੇ ਬਨਸਪਤੀ ਦੇ ਭੇਦ ਦਾ ਸੀ। ਮਨੁੱਖ ਨੂੰ ਸਮਝ ਨਹੀਂ ਆਉਂਦੀ ਸੀ ਕਿ ਕੁਝ ਕੁ ਨੇੜੇ ਦਿਖਾਈ ਦੇਣ ਵਾਲੇ ਉਪਯੋਗੀ ਜੀਵਾਂ ਜਾਂ ਪੌਦਿਆਂ ਤੋਂ ਇਲਾਵਾ ਅਨੇਕ ਪ੍ਰਕਾਰ ਦੇ ਜੀਵ ਕਿਉਂ ਬਣੇ, ਕਿਵੇਂ ਬਣੇ, ਕਦੋਂ ਬਣੇ ? ਅੱਜ ਅਸੀਂ ਇਨ੍ਹਾਂ ਪ੍ਰਸ਼ਨਾਂ ਦੇ ਵਿਗਿਆਨਕ ਉੱਤਰ ਜਾਣਦੇ ਹਾਂ ਪਰ ਆਰੰਭਿਕ ਮਨੁੱਖ ਇਸ ਜੀਵ ਭੇਦ ਨੂੰ ਵੀ ਆਤਮਾ ਨਾਲ ਜੋੜਦਾ ਸੀ। ਉਸਨੇ ਸੋਚਿਆ ਸੀ ਕਿ ਜਾਨਦਾਰ ਅਤੇ ਬੇਜਾਨ ਵਿਚ ਕੇਵਲ ਆਤਮਾ ਦਾ ਹੀ ਫਰਕ ਹੈ। ਸਾਰੀਆਂ ਜਾਨਦਾਰ ਚੀਜਾਂ ਆਤਮਾ ਕਰਕੇ ਜਿਉਂਦੀਆਂ ਹਨ। ਪਰ ਇਹਨਾਂ ਵਿਚਲਾ ਬਾਹਰੀ ਭੇਦ ਕੇਵਲ ਰੂਪ ਦਾ ਹੈ। ਸੋ ਉਸ ਦੀ ਸੋਚ ਇਹ ਬਣੀ ਕਿ ਇੱਕ ਆਤਮਾ ਹੀ ਵੱਖ ਵੱਖ ਜੂਨਾਂ (ਰੂਪ) ਧਾਰਦੀ ਹੋਵੇਗੀ। ਸੋ ਮੁਢਲੇ ਸਮੇਂ ਦੇ ਮਨੁੱਖ ਵੱਲੋਂ ਜਨਮ, ਮੌਤ ਅਤੇ ਜੀਵ ਜੰਤੂਆਂ ਦੇ ਅਨੇਕ ਰੂਪਾਂ ਨੂੰ ਆਤਮਾ, ਆਤਮਾ ਦੇ ਕਪੜੇ ਬਦਲਣ ਅਤੇ ਪੁਨਰ ਜਨਮ ਆਦਿ ਦੇ ਸੰਕਲਪਾਂ ਰਾਹੀਂ ਸੁਲਝਾਉਣ (ਉਲਝਾਉਣ ? ) ਦੀ ਕੋਸ਼ਿਸ਼ ਕੀਤੀ ਗਈ।

ਅੱਜ ਅਸੀਂ ਜਾਣਦੇ ਹਾਂ ਕਿ ਜੀਵ ਵਿਕਾਸ ਰਾਹੀਂ ਬੇਜਾਨ ਮਾਦੇ ਤੋਂ ਜਾਨਦਾਰ ਜੀਵ ਬਣੇ ਹਨ। ਵੱਖ ਵੱਖ ਕਿਸਮ ਦੇ ਜੀਵ ਜੰਤੂ ਅਤੇ ਬਨਸਪਤੀ ਲੰਬੇ ਜੀਵ ਵਿਕਾਸ ਮਾਰਗ ਦੇ ਪੰਧ ਨੂੰ ਦਰਸਾਉਂਦੇ ਹਨ। ਸਾਰੇ ਜੀਵ ਜੰਤੂਆਂ ਵਿਚ ਵਿਕਾਸ ਕਰਕੇ ਮਨੁੱਖ ਇਸ ਪੜਾਅ ਤੇ ਪਹੁੰਚਿਆ ਹੈ ਕਿ ਉਹ ਆਪਣੇ ਆਲੇ ਦੁਆਲੇ ਬਾਰੇ ਸੋਚ ਸਕੇ। ਹੁਣ ਅਸੀਂ ਬੁਢਾਪੇ ਅਤੇ ਮੌਤ ਬਾਰੇ ਪਹਿਲਾਂ ਨਾਲੋਂ ਵਧੇਰੇ ਵਿਗਿਆਨਕ ਜਾਣਕਾਰੀ ਰੱਖਦੇ ਹਾਂ। ਸ਼ਾਇਦ ਭਵਿੱਖ ਵਿੱਚ ਅਸੀਂ ਇਨ੍ਹਾਂ ਉਪਰ ਅੰਸ਼ਕ ਜਾਂ ਪੂਰਨ ਕਾਬੂ ਵੀ ਪਾ ਲਈਏ। ਅੱਜ ਅਸੀਂ ਜਾਣਦੇ ਹਾਂ ਕਿ ਧਰਤੀ ਉਪਰ ........ ਜਾਨਵਰਾਂ ਅਤੇ ...... ਪੌਦਿਆਂ ਦੀਆਂ ਪ੍ਰਜਾਤੀਆਂ ਹਨ। ਪਰ ਇਹ ਵੀ ਕੋਈ ਸਦਾ ਸਥਿਰ ਜਾਂ ਆਖਰੀ ਅੰਕੜੇ ਨਹੀਂ ਹਨ, ਕੁਦਰਤੀ ਜੀਵ ਵਿਕਾਸ ਦੇ ਸਿੱਟੇ ਵਜੋਂ ਅਤੇ ਮਨੁੱਖ ਦੀ ਚੇਤੰਨ ਦਖਲ ਅੰਦਾਜ਼ੀ ਕਾਰਨ ਹਰ ਰੋਜ਼ ਕੁਝ ਪੁਰਾਣੀਆਂ ਜੀਵ ਜਾਤੀਆਂ ਖਤਮ ਹੋ ਰਹੀਆਂ ਹਨ ਅਤੇ ਨਵੀਆਂ ਪੈਦਾ ਹੋ ਰਹੀਆਂ ਹਨ। ਛੋਟੇ ਬੈਕਟੀਰੀਆ ਜਾਂ ਵਾਇਰਸਾਂ ਵਿਚ ਇਹ ਤਬਦੀਲੀ ਵਧੇਰੇ ਤੇਜੀ ਨਾਲ ਵਾਪਰ ਰਹੀ ਹੈ। ਅੱਜ ਅਸੀਂ ਜੀਵ ਵਿਕਾਸ ਨੂੰ ਸਮੁੱਚੇ ਬ੍ਰਹਿਮੰਡ ਦੇ ਵਾਤਾਵਰਣਕ ਸਮਤੋਲ ਵਿਚ ਰੱਖ ਕੇ ਸਮਝ ਸਕਦੇ ਹਾਂ।

ਆਰੰਭਿਕ ਮਨੁੱਖ ਨੇ ਆਪਣੇ ਨੰਗੀ ਅੱਖ ਦੇ ਅਲਪ-ਅਨੁਭਵ ਨਾਲ ਸੋਚਿਆ ਕਿ ਕੁਝ ਨਿਸ਼ਚਿਤ ਕਿਸਮ ਦੇ ਜੀਵ ਹੀ ਪ੍ਰਕਿਰਤੀ ਵਿਚ ਮਿਲਦੇ ਹਨ ਅਤੇ ਉਸਦੀ ਗਿਣਨ ਸਮਰਥਾ ਅਨੁਸਾਰ ਉਸ ਨੂੰ ਇਨ੍ਹਾਂ ਦੀ ਗਿਣਤੀ ਵੀ ਸਥਿਰ ਹੀ ਜਾਪਦੀ ਹੋਵੇਗੀ। ਇਸ ਲਈ ਉਸ ਨੇ ਅੰਦਾਜਾ ਲਗਾਇਆ ਕਿ 'ਜੀਵਨ' ਇੱਕ 'ਆਤਮਾ' ਹੈ ਜੋ ਮਰਨ ਸਮੇਂ ਸਰੀਰ ਵਿਚੋਂ ਨਿਕਲ ਕੇ ਕਿਸੇ ਹੋਰ ਦੇ ਸਰੀਰ ਵਿਚ ਵੜ ਜਾਂਦੀ ਹੋਵੇਗੀ। ਮਨੁੱਖ ਦੀਆਂ ਅੱਖਾਂ ਸਾਹਮਣੇ ਮਨੁੱਖ ਮਰਦੇ ਅਤੇ ਜੰਮਦੇ ਤਾਂ ਸਨ ਪਰ ਉਸ ਸਮੇਂ ਇੱਕੋ ਵੇਲੇ ਜੰਮਣਾ-ਮਰਨਾ ਦੇਖਣਾ ਅਸੰਭਵ ਸੀ। ਇਸ ਤੋਂ ਮਨੁੱਖ ਨੇ ਆਤਮਾ ਦੇ ਵੱਖ ਵੱਖ ਜੂਨੀਆਂ ਵਿਚ ਪੈਦਾ ਹੋਣ ਦਾ ਸਿਧਾਂਤ ਘੜ ਲਿਆ। ਇਸ ਸਿਧਾਂਤ ਵਿੱਚੋਂ ਹੀ ਹੋਰ ਕਾਲਪਨਿਕ ਸਵਾਲਾਂ ਜਵਾਬਾਂ ਦੀ ਲੜੀ ਚੱਲ ਪਈ ਜਿਵੇਂ - ਕੀ ਮਨੁੱਖ ਦੀ ਆਤਮਾ ਮਨੁੱਖ ਦੇ ਰੂਪ ਵਿਚ ਹੀ ਜਨਮ ਲੈਂਦੀ ਹੈ ਜਾਂ ਕਿਸੇ ਹੋਰ ਜੂਨ ਵਿਚ ਪੈ ਜਾਂਦੀ ਹੈ ? ਜੇ ਹੋਰ ਜੂਨ ਵਿਚ ਪੈ ਜਾਂਦੀ ਹੈ ਤਾਂ ਕਿਉਂ ਪੈ ਜਾਂਦੀ ਹੈ? ਇਹ ਜੰਮਣ ਮਰਨ ਦਾ ਚੁਰਾਸੀ ਲੱਖ ਜੂਨਾਂ ਵਾਲਾ ਗੇੜ ਖਤਮ ਕਿਵੇਂ ਹੁੰਦਾ ਹੈ ? ਸੋ ਮਨੁੱਖ ਨੇ ਵੱਖ ਵੱਖ ਜੂਨੀਆਂ ਵਿਚ ਪੈਣ ਦਾ ਸਿਧਾਂਤ ਤਾਂ ਘੜ ਲਿਆ, ਪਰ ਇਹ ਉਸ ਦੀ ਅਗਿਆਨਤਾ ਵਿਚੋਂ ਜਨਮਿਆ ਸੀ।

ਇਸ ਸਮੇਂ ਤੱਕ ਸੰਦਾਂ ਦੇ ਵਿਕਸਤ ਹੋ ਜਾਣ ਨਾਲ ਮਨੁੱਖ ਆਪਣੀ ਲੋੜ ਤੋਂ ਵਧੇਰੇ ਪੈਦਾਵਾਰ ਕਰਨ ਦੇ ਸਮਰੱਥ ਹੋ ਗਿਆ ਸੀ। ਸਿੱਟੇ ਵਜੋਂ ਮੁਢਲਾ ਟੱਬਰਦਾਰੀ ਵਾਲਾ ਕਬੀਲਾ ਪ੍ਰਬੰਧ ਗੁਲਾਮਦਾਰੀ ਵਿੱਚ ਬਦਲਣ ਲੱਗ ਪਿਆ ਸੀ। ਇਸ ਪ੍ਰਕਾਰ ਜਮਾਤੀ ਸਮਾਜ ਹੋਂਦ ਵਿਚ ਆ ਗਿਆ ਸੀ ਜਿਸ ਵਿਚ ਕੁਝ ਲੋਕਾਂ ਕੋਲ ਜਿੰਦਗੀ ਜਿਉਣ ਦੇ ਭਰਪੂਰ ਸਾਧਨ ਸਨ ਪਰ ਦੂਸਰੇ ਪਾਸੇ ਬਹੁਤੇ ਲੋਕ ਸਖਤ ਮਿਹਨਤ ਕਰਨ ਦੇ ਬਾਵਜੂਦ ਜਰੂਰੀ ਲੋੜਾਂ ਵੀ ਪੂਰੀਆਂ ਕਰਨ ਤੋਂ ਅਸਮਰਥ ਸਨ। ਇਸ ਦਾ ਸਪਸ਼ਟ ਸਿੱਧਾ ਕਾਰਨ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਸੀ ਪਰ ਸਾਧਨਾਂ ਉਪਰ ਕਾਬਜ਼ ਵਿਅਕਤੀਆਂ ਨੇ ਆਪਣੇ ਅਮੀਰ ਸੁੱਖ-ਰਹਿਣੇ ਜੀਵਨ ਨੂੰ ਧੁਰੋਂ ਲਿਖੀ ਦੈਵੀ ਇੱਛਾ ਪ੍ਰਗਟ ਕਰਨਾ ਸ਼ੁਰੂ ਕਰ ਦਿੱਤਾ। ਹੁਣ ਪ੍ਰਸ਼ਨ ਉੱਠਣਾ ਸੁਭਾਵਕ ਸੀ ਕਿ ਪ੍ਰਮਾਤਮਾ ਕਿਸੇ ਦੀ ਜਿੰਦਗੀ ਨੂੰ ਮਾਲਕ ਬਣਾ ਕੇ ਸੌਖੀ ਅਤੇ ਕਿਸੇ ਦੀ ਗੁਲਾਮ ਬਣਾ ਕੇ ਔਖੀ ਕਿਉਂ ਕਰ ਦਿੰਦਾ ਹੈ ? ਇੱਥੇ ਹੀ ਆਤਮਾ, ਪ੍ਰਮਾਤਮਾ ਅਤੇ ਪੁਨਰ ਜਨਮ ਦਾ ਜੂਨ ਸਿਧਾਂਤ, ਕਰਮ ਸਿਧਾਂਤ ਨਾਲ ਜੋਟੀ ਪਾਉਂਦਾ ਹੈ। ਉੱਚ ਸ੍ਰੇਣੀਆਂ ਨੇ ਆਪਣੇ ਹੱਕ ਵਿਚ ਤਰਕ ਦੇਣਾ ਸ਼ੁਰੂ ਕਰ ਦਿੱਤਾ ਕਿ ਮਨੁੱਖ ਨੂੰ ਆਪਣੇ ਪਿਛਲੇ ਜਨਮ ਦੇ ਕੀਤੇ ਕਰਮਾਂ ਅਨੁਸਾਰ ਫਲ ਮਿਲਦਾ ਹੈ। ਯਥਾਰਥਕ ਜਿੰਦਗੀ ਵਿਚ ਮਿਹਨਤ ਕਰਨ ਦੇ ਬਾਵਜੂਦ ਹਰ ਵਿਅਕਤੀ ਨੂੰ ਉਸਦੀ ਮਿਹਨਤ ਦਾ ਬਣਦਾ ਫਲ ਨਹੀਂ ਮਿਲਦਾ। ਭਾਵ ਬਹੁਤ ਸਾਰੇ ਮਨੁੱਖ ਸਖਤ ਮਿਹਨਤ ਕਰਨ ਦੇ ਬਾਵਜੂਦ ਮਾਲਕਾਂ ਦੀ ਲੁੱਟ ਖਸੁੱਟ ਸਦਕਾ ਜਿੰਦਗੀ ਦੀਆਂ ਨਿਆਮਤਾਂ ਤੋਂ ਵਾਂਝੇ ਰਹਿ ਜਾਂਦੇ ਸਨ। ਸੋ ਸਾਧਨਵੰਤ ਸ਼੍ਰੇਣੀ ਨੇ ਆਪਣੀ ਲੁੱਟ ਖਸੁੱਟ ਤੇ ਪਰਦਾ ਪਾਉਣ ਲਈ ਪਿਛਲੇ ਜਨਮ ਦਾ ਕਰਮ ਸਿਧਾਂਤ ਪ੍ਰਚਾਰਨਾ ਸ਼ੁਰੂ ਕਰ ਦਿੱਤਾ। ਸਾਧਨਵੰਤ ਸ਼੍ਰੇਣੀ ਕੇਵਲ ਜ਼ਬਰ-ਜੁਲਮ, ਲੁੱਟ-ਖਸੁੱਟ ਹੀ ਨਹੀਂ ਕਰਦੀ ਸਗੋਂ ਇਸਨੂੰ ਜਾਇਜ ਹੱਕ ਵਜੋਂ ਵੀ ਪ੍ਰਚਾਰਦੀ ਹੈ। ਜਾਬਰ ਹਾਕਮ ਆਪਣੀ ਕਰੂਰਤਾ ਨੂੰ ਜਾਇਜ਼ ਕਿਵੇਂ ਠਹਿਰਾਉਂਦਾ ਹੈ, ਇਸ ਬਾਰੇ ਇੱਕ ਲੋਕ ਕਹਾਣੀ ਦਿਲਚਸਪ ਢੰਗ ਨਾਲ ਦਰਸਾਉਂਦੀ ਹੈ।

ਬਘਿਆੜ ਨੇ ਨਦੀ ਕਿਨਾਰੇ ਮੇਮਣੇ ਨੂੰ ਦੇਖਕੇ ਖਾਣ ਦੀ ਨੀਅਤ ਨਾਲ ਝੂਠਾ ਦੋਸ਼ ਲਾਉਂਦਿਆਂ ਆਖਿਆ "ਓਏ ਤੂੰ ਮੇਰਾ ਪਾਣੀ ਜੂਠਾ ਕਰ ਰਿਹਾ ਹੈਂ" ਮੇਮਣੇ ਨੇ ਆਪਣੇ ਵਲੋਂ ਸਫਾਈ ਦਿੱਤੀ "ਜਨਾਬ ਤੁਸੀਂ ਉੱਚੇ ਥਾਂ ਖੜ੍ਹੇ ਹੋ ਪਾਣੀ ਤਾਂ ਤੁਹਾਡੇ ਵੱਲੋਂ ਆ ਰਿਹਾ ਹੈ, ਮੈਂ ਪਾਣੀ ਕਿਸ ਤਰ੍ਹਾਂ ਜੂਠਾ ਕਰ ਦਿੱਤਾ।" ਬਘਿਆੜ ਕਹਿੰਦਾ "ਠੀਕ ਹੈ, ਪਰ ਤੂੰ ਮੈਨੂੰ ਪਿਛਲੇ ਸਾਲ ਗਾਹਲਾਂ ਕਿਉਂ ਕੱਢੀਆਂ ਸਨ।" ਮੇਮਣਾ ਡਰਦਾ ਮਿਮਿਆਇਆ "ਜਨਾਬ ਪਿਛਲੇ ਸਾਲ ਤਾਂ ਮੈਂ ਪੈਦਾ ਹੀ ਨਹੀਂ ਹੋਇਆ ਸੀ।" ਬਘਿਆੜ ਦਹਾੜਿਆ "ਮੇਰੇ ਨਾਲ ਜੁਬਾਨ ਲੜਾਉਂਦਾ ਏਂ ਜੇ ਤੂੰ ਨਹੀਂ ਤਾਂ ਤੇਰਾ ਪਿਉ ਹੋਵੇਗਾ।" ਇਸ ਤੋਂ ਪਹਿਲਾਂ ਕਿ ਮੇਮਣਾ ਕੁਝ ਆਖਦਾ, ਬਘਿਆੜ ਉਸ ਨੂੰ ਨਿਗਲ ਚੁੱਕਿਆ ਸੀ। ਤੁਸੀਂ ਅੰਦਾਜਾ ਲਗਾ ਸਕਦੇ ਹੋ ਕਿ ਜੇ ਬਘਿਆੜ ਆਖਦਾ ਕਿ ਤੂੰ ਪਿਛਲੇ ਜਨਮ ਵਿਚ ਗਾਹਲਾਂ ਕੱਢੀਆਂ ਸਨ ਤਾਂ ਵੀ ਮੇਮਨੇ ਨੇ ਖਾਧਾ ਹੀ ਜਾਣਾ ਸੀ। ਪਰ ਇਸ ਨਾਲ ਬਘਿਆੜ ਨੇ ਆਪਣੀ ਜਾਬਰਤਾ ਨੂੰ ਹੱਕੀ ਠਹਿਰਾ ਲੈਣਾ ਸੀ। ਲੁਟੇਰੀ ਸ਼੍ਰੇਣੀ ਆਪਣੇ ਬਾਹੂਬਲ ਨਾਲ ਹੀ ਸਾਧਨਹੀਣ ਸ਼੍ਰੇਣੀ ਨੂੰ ਨਹੀਂ ਲੁੱਟਦੀ ਸਗੋਂ ਆਪਣੀ ਸੱਤਾ ਦੀ ਝੂਠੀ-ਸੱਚੀ ਵਿਆਖਿਆ ਪੇਸ਼ ਕਰਕੇ ਜਾਇਜ਼ਤਾ ਵੀ ਸਿੱਧ ਕਰਦੀ ਹੈ। ਲੁਟੇਰੀ ਸ੍ਰੇਣੀ ਦੀ ਵਿਆਖਿਆ ਦੀ ਪ੍ਰਵਾਨਗੀ ਹੀ ਸਾਧਨਹੀਣ ਲੁੱਟੀ ਜਾ ਰਹੀ ਸ੍ਰੇਣੀ ਦੀ ਮਾਨਸਿਕ ਗੁਲਾਮੀ ਦਾ ਕਾਰਨ ਬਣਦੀ ਹੈ। ਇਸ ਪ੍ਰਸੰਗ ਅਧੀਨ ਜਮਾਤਾਂ ਵਿਚ ਵੰਡੇ ਸਮਾਜ ਦੀ ਵੈਧਤਾ ਬਣਾਈ ਰੱਖਣ ਲਈ ਪੁਨਰ ਜਨਮ ਅਤੇ ਪਿਛਲੇ ਜਨਮਾਂ ਦਾ ਕਰਮ ਸਿਧਾਂਤ ਸਭ ਤੋਂ ਵੱਧ ਕਾਰਗਰ ਹੈ।

ਸੋ ਸਪਸ਼ਟ ਹੈ ਕਿ ਮੁਢਲੇ ਦੌਰ ਵਿਚ ਜੀਵਨ-ਵਰਤਾਰੇ ਦੀ ਵਿਗਿਆਨਕ ਸਮਝ ਨਾ ਹੋਣ ਕਰਕੇ ਮਨੁੱਖ ਨੇ ਆਤਮਾ-ਪ੍ਰਮਾਤਮਾ, ਪੁਨਰ ਜਨਮ ਆਦਿ ਦੀ ਕਲਪਨਾ ਕੀਤੀ ਜਿਸ ਨੂੰ ਲੁਟੇਰੀ ਸ਼੍ਰੇਣੀ ਨੇ ਆਪਣੀ ਜਾਇਜਤਾ ਸਿੱਧ ਕਰਨ ਲਈ ਵਰਤਣਾ ਸ਼ੁਰੂ ਕਰ ਦਿੱਤਾ। ਅੱਜ ਭਾਂਵੇ ਸਾਨੂੰ ਜੀਵਨ ਵਰਤਾਰਿਆਂ ਦੀ ਸਹੀ ਵਿਗਿਆਨਕ ਵਿਆਖਿਆ ਪਤਾ ਹੈ ਪਰ ਲੁਟੇਰੀ ਸ਼੍ਰੇਣੀ ਦੇ ਹਿੱਤ ਪੁਰਾਣੀ ਵਿਆਖਿਆ ਨਾਲ ਹੀ ਬੱਝੇ ਹੋਏ ਹਨ। ਸੋ ਅੱਜ ਜਰੂਰੀ ਬਣ ਜਾਂਦਾ ਹੈ ਕਿ ਇਸ ਪੁਨਰ ਜਨਮ ਦੇ ਰਹੱਸਮਈ-ਅਧਿਆਤਮਵਾਦੀ ਕਰਮ ਸਿਧਾਂਤ ਦੀ ਮਿੱਥ ਦਾ ਭਰਮ ਤੋੜਿਆ ਜਾਵੇ। ਇਸੇ ਪ੍ਰਯੋਜਨ ਅਧੀਨ ਤਰਕਸ਼ੀਲ ਸੁਸਾਇਟੀ ਕਥਿਤ ਪੁਨਰ ਜਨਮ ਦੀਆਂ ਘਟਨਾਵਾਂ ਦੀ ਵਿਗਿਆਨਕ ਜਾਂਚ ਪੜਤਾਲ ਕਰਕੇ ਭਾਂਡਾ ਭੰਨਦੀ ਰਹਿੰਦੀ ਹੈ। ਅਜਿਹੇ ਪੁਨਰ ਜਨਮ ਦੇ ਕੇਸਾਂ ਦੀ ਪੜਤਾਲ ਕਰਦਿਆਂ ਮਹਿਸੂਸ ਹੋਇਆ ਹੈ ਕਿ ਕੁਝ ਮਨੋਵਿਗਿਆਨਕ ਕਾਰਨ ਵੀ ਪੁਨਰ ਜਨਮ ਦੇ ਬਿਰਤਾਂਤ ਨੂੰ ਜਨਮ ਦਿੰਦੇ ਹਨ। ਇਹ ਮਨੋਵਿਗਿਆਨਕ ਕਾਰਨ ਕੇਵਲ ਪੁਨਰ ਜਨਮ ਦੀ ਕਹਾਣੀ ਨਾਲ ਸਬੰਧਤ ਸਿੱਧੇ ਜਾਂ ਅਸਿੱਧੇ ਤੌਰ ਤੇ ਸਬੰਧਤ ਪਾਤਰਾਂ ਨਾਲ ਹੀ ਸਬੰਧ ਨਹੀਂ ਰੱਖਦੇ ਸਗੋਂ ਇਹ ਕਥਿਤ ਕਹਾਣੀ ਨੂੰ ਮੰਨਣ ਵਾਲਿਆਂ ਦੇ ਵੱਡੇ ਸਮਾਜਕ ਸਮੂਹ ਨਾਲ ਜੁੜੇ ਹੁੰਦੇ ਹਨ।

ਮਰਨ ਵਾਲੇ ਖਾਸ ਕਰਕੇ ਬਾਲ ਜਾਂ ਜੁਆਨ ਅਵਸਥਾ ਵਿਚ ਗੈਰ ਕੁਦਰਤੀ ਮੌਤ ਮਰਨ ਵਾਲਿਆਂ ਦੇ ਪਿੱਛੇ ਰਹਿ ਗਏ ਪਰਿਵਾਰਕ ਮੈਂਬਰਾਂ ਵਿਚ ਇਹ ਜਬਰਦਸਤ ਇੱਛਾ ਪਈ ਹੁੰਦੀ ਹੈ ਕਿ ਮਰਨ ਵਾਲਾ ਜੀਵਤ ਹੋ ਜਾਵੇ। ਅਸਲੀਅਤ ਵਿਚ ਇਹ ਸੰਭਵ ਨਹੀਂ ਹੁੰਦਾ ਪਰ ਇਹ ਜਬਰਦਸਤ ਇੱਛਾ ਹੀ ਪੁਨਰਜਨਮ ਸੰਭਾਵਨਾ ਦਾ ਰੂਪ ਧਾਰਦੀ ਹੈ। ਜੇ ਕਿਸੇ ਵਿਅਕਤੀ ਵਿਚ ਕੋਈ ਭੌਤਿਕ ਚਿੰਨ੍ਹ-ਚੱਕਰ, ਮੁਹਾਂਦਰਾ, ਸੁਭਾਅ ਜਾਂ ਕੋਈ ਹੋਰ ਵੱਡੀ ਸਮਾਨਤਾ ਦਿਖਾਈ ਦੇਵੇ ਤਾਂ ਉਥੇ ਹੀ ਸਬੰਧਤ ਵਿਅਕਤੀ ਦਾ ਪੁਨਰ ਜਨਮ ਕਲਪ ਲਿਆ ਜਾਂਦਾ ਹੈ। ਸੋ ਕਈ ਵਾਰ ਪੁਨਰ ਜਨਮ ਦੀ ਕਹਾਣੀ ਇਉਂ ਤੁਰ ਪੈਂਦੀ ਹੈ। ਬਹੁਤੀ ਵਾਰ ਪੁਨਰ ਜਨਮ ਦੀ ਕਹਾਣੀ ਦੂਸਰੇ ਪਾਸੇ ਤੋਂ ਤੁਰਦੀ ਹੈ। ਕਥਿਤ ਪੁਨਰ ਜਨਮ ਵਾਲਾ ਵਿਅਕਤੀ ਜਾਂ ਉਸ ਦੇ ਅਤਿ ਨੇੜੇ ਦੇ ਵਿਅਕਤੀ ਕਈ ਵਾਰ ਆਪਣੇ ਆਲੇ ਦੁਆਲੇ ਤੋਂ ਬੁਰੀ ਤਰ੍ਹਾਂ ਦੁਖੀ ਹੁੰਦੇ ਹਨ। ਗਰੀਬੀ ਆਦਿ ਕਾਰਨਾਂ ਕਰਕੇ ਉਨ੍ਹਾਂ ਨੂੰ ਮੌਜੂਦਾ ਜਿੰਦਗੀ ਤੋਂ ਨਫਰਤ ਹੋ ਜਾਂਦੀ ਹੈ। ਅਜਿਹੀ ਸਥਿਤੀ ਵਿਚ 'ਆਪਣੇ' ਜਾਂ 'ਆਪਣੇ ਕਿਸੇ ਬੱਚੇ' ਦੇ ਕੋਈ ਹੋਰ ਜਾਂ ਕਿਸੇ ਹੋਰ ਥਾਂ ਹੋਣ ਦੀ ਭਾਵਨਾ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਸਾਨੂੰ ਇੱਥੇ 'ਸੁਚੇਤ ਸਾਜਿਸ਼' ਅਤੇ 'ਅਚੇਤ ਇੱਛਿਆ' ਦਰਮਿਆਨ ਫਰਕ ਕਰਨ ਦੀ ਜਰੂਰਤ ਹੈ। ਆਪਣਾ ਜਾਂ 'ਆਪਣੇ ਕਿਸੇ ਬੱਚੇ' ਦਾ ਕਿਸੇ ਹੋਰ ਖਾਸ ਕਰਕੇ ਅਮੀਰ ਘਰ ਪੈਦਾ ਹੋਣ ਦੀ ਸੁਚੇਤ ਇੱਛਿਆ ਕਿਸੇ ਸੁਚੇਤ ਸਾਜਿਸ਼ ਨੂੰ ਵੀ ਜਨਮ ਦੇ ਸਕਦੀ ਹੈ ਅਤੇ ਇਹ ਪੁਨਰ ਜਨਮ ਦੀ 'ਅਚੇਤ ਇੱਛਿਆ' ਦਾ ਰੂਪ ਵੀ ਲੈ ਸਕਦੀ ਹੈ। ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਵਰਿਆਮ ਸਿੰਘ ਸੰਧੂ ਦੀ ਕਹਾਣੀ "ਗਿਆਰਾਂ ਨੌਂ ਦਸ" ਇਸ ਪ੍ਰਸੰਗ ਵਿਚ ਪੜ੍ਹਨਯੋਗ ਹੈ ਜਿਸ ਵਿੱਚ ਇੱਕ ਗਰੀਬੀ ਦਾ ਮਾਰਿਆ ਸੁਪਨੇਸਾਜ਼ ਮਜ਼ਦੂਰ ਮੁੰਡਾ ਆਪਣੇ ਆਪ ਨੂੰ ਪ੍ਰਸਿੱਧ ਫਿਲਮ ਸਟਾਰ ਧਰਮਿੰਦਰ ਦਾ ਪੁੱਤਰ ਸਮਝਦਾ ਹੈ।

ਪੁਨਰ ਜਨਮ ਦੀ ਕਹਾਣੀ ਨੂੰ ਮੰਨਣ ਵਾਲੇ ਭਾਵ ਇਸ ਦੇ ਵਿਸ਼ਵਾਸੀ ਅਤੇ ਪ੍ਰਚਾਰ ਕਰਨ ਵਾਲੇ ਕੇਵਲ ਸਨਸਨੀਖੇਜ ਕਹਾਣੀ ਦੀ ਤਲਾਸ਼ ਵਿਚ ਹੀ ਨਹੀਂ ਹੁੰਦੇ ਜਿਸ ਨਾਲ ਉਹ ਆਪਣੀ ਰੁਟੀਨ ਨੀਰਸਤਾ ਹੀ ਤੋੜ ਸਕਣ ਸਗੋਂ ਇਸ ਝਾਕ 'ਚ ਵੀ ਹੁੰਦੇ ਹਨ ਕਿ ਜੇ ਕਦੇ ਅਜਿਹੀ ਕਹਾਣੀ ਸੱਚ ਮੰਨੀ ਜਾਵੇ ਤਾਂ ਉਹ ਆਪਣੀ ਜਿੰਦਗੀ ਹੀ ਬਦਲ ਸਕਣ।

ਭਾਵ ਕਹਾਣੀ ਦੇ ਵਿਸ਼ਵਾਸੀ ਕਹਾਣੀ ਵਿਚੋਂ ਕੇਵਲ ਸਵਾਦ ਹੀ ਨਹੀਂ ਲੈਂਦੇ ਸਗੋਂ ਉਨ੍ਹਾਂ ਅੰਦਰ ਅਚੇਤ ਇੱਛਿਆ ਵੀ ਪਈ ਹੁੰਦੀ ਹੈ। ਸੋ ਪੁਨਰ ਜਨਮ ਮਨੁੱਖ ਦੀ ਅਮਰਤਾ ਵਾਲੀ ਭਾਵਨਾ ਨੂੰ ਖਿਆਲਾਂ ਵਿਚ ਪੂਰੀ ਕਰਦਾ ਹੈ। ਇਸ ਪ੍ਰਸੰਗ ਵਿਚ ਪੁਨਰ ਜਨਮ ਦਾ ਸੰਕਲਪ ਗੈਰ ਵਿਗਿਆਨਕ ਭਾਵ ਝੂਠਾ ਹੁੰਦਿਆਂ ਵੀ ਮਨੋਵਿਗਿਆਨਕ ਤੌਰ ਤੇ ਧਰਵਾਸਾ ਦੇਣ ਵਾਲਾ ਹੁੰਦਾ ਹੈ। ਸੋ ਪੁਨਰ ਜਨਮ ਮਨੁੱਖ ਦੀ ਜਿਉਣ-ਇੱਛਾ ਦਾ ਬਿਰਤਾਂਤਕ ਰੂਪਾਂਤਰਣ ਹੈ। ਇਹ ਭੌਤਿਕ ਸਚਾਈ ਨਹੀਂ ਸਗੋਂ ਲੋਕ ਮਨ ਦੀ ਘਾੜਤ ਹੈ। ਸੌਖੇ ਸ਼ਬਦਾਂ ਵਿਚ ਪੁਨਰ ਜਨਮ ਦੀ ਕਹਾਣੀ ਮਨੁੱਖ ਨੂੰ ਇਸ ਕਰਕੇ ਚੰਗੀ ਲਗਦੀ ਹੈ ਕਿਉਂਕਿ ਇਹ ਮਰਨ ਤੋਂ ਪਿੱਛੋਂ ਮੁੜ ਜੀਵਨ ਦਾ ਧਰਵਾਸਾ ਦਿੰਦੀ ਹੈ।

ਪੰਜਾਬ ਵਿਚ ਹੋਏ ਕਥਿਤ ਪੁਨਰ ਜਨਮ ਦੇ ਕੇਸਾਂ ਦੀ ਪੜਤਾਲ ਪਿੱਛੋਂ ਅਸੀਂ ਸਿੱਟੇ ਕੱਢ ਸਕਦੇ ਹਾਂ :

- ਪੁਨਰ ਜਨਮ ਦਾ ਵਿਚਾਰ ਥੋੜ੍ਹੇ ਬਹੁਤੇ ਧਾਰਮਿਕ ਵਖਰੇਵਿਆਂ ਦੇ ਬਾਵਜੂਦ ਆਮ ਪੰਜਾਬੀ ਲੋਕ ਮਨ ਵਿਚ ਕਿਤੇ ਨਾ ਕਿਤੇ ਦਬੇ ਰੂਪ ਵਿਚ ਬੈਠਾ ਹੋਇਆ ਹੈ। ਇਹ ਉੱਚੀ ਸ੍ਰੇਣੀ ਨੂੰ ਜਾਇਜ਼ਤਾ ਅਤੇ ਨੀਵੀਂ ਸ੍ਰੇਣੀ ਨੂੰ ਧਰਵਾਸ ਦਿੰਦਾ ਹੈ।
- ਪੰਜਾਬ ਵਿਚ ਪੜਤਾਲ ਅਧੀਨ ਆਏ ਕੇਸਾਂ ਵਿਚੋਂ ਬਹੁਤਿਆਂ ਅੰਦਰ ਗਰੀਬ ਘਰ ਦੇ ਸਾਰੇ ਹੀ ਮੈਂਬਰ ਜਾਂ ਇੱਕ ਅੱਧ ਮੈਂਬਰ ਇਹ ਗੱਲ ਫੈਲਾ ਦਿੰਦਾ ਹੈ ਕਿ ਸਾਡਾ ਫਲਾਣਾ ਬੱਚਾ ਆਪਣੇ ਪਿਛਲੇ ਜਨਮ ਦੀਆਂ ਗੱਲਾਂ ਦਸਦਾ ਹੈ, ਅਕਸਰ ਹੀ ਉਸਦੇ ਪਿਛਲੇ ਜਨਮ ਵਾਲਾ ਘਰ ਵੀ ਨੇੜੇ ਤੇੜੇ ਦੇ ਹੀ ਕਿਸੇ ਪਹਿਲਾਂ ਮਰੇ ਅਮੀਰ ਵਿਅਕਤੀ ਦਾ ਹੁੰਦਾ ਹੈ। ਇਸ ਦਾ ਮਨੋਰਥ ਪੁਰਾਣੇ ਅਮੀਰ ਵਿਅਕਤੀ ਦੇ ਪਰਿਵਾਰ ਨਾਲ ਸਾਂਝ ਬਣਾ ਕੇ ਆਰਥਿਕ ਫਾਇਦਾ ਲੈਣਾ ਹੁੰਦਾ ਹੈ। ਇਹ ਫਾਇਦਾ ਜਮੀਨ ਜਾਇਦਾਦ ਵਿਚੋਂ ਸਿੱਧਾ ਹਿੱਸਾ ਲੈਣ ਤੋਂ ਲੈ ਕੇ ਥੋੜ੍ਹਾ ਬਹੁਤਾ ਖਰਚ ਜਾਂ ਤੋਹਫੇ-ਸ਼ਗਨ ਰੂਪ ਵਿਚ ਲੈਣ ਦੀ ਲਾਲਸਾ ਹੁੰਦੀ ਹੈ। ਕਈ ਵਾਰ ਆਮ ਲੋਕਾਂ ਤੋਂ 'ਪੁਨਰ ਜਨਮ' ਵਾਲੇ ਬੱਚੇ ਦੀ ਪੂਜਾ ਕਰਵਾ ਕੇ ਵੀ ਪੈਸੇ ਠੱਗੇ ਜਾਂਦੇ ਹਨ।
- ਕਥਿਤ ਪੁਨਰ ਜਨਮ ਦੀਆਂ ਕਹਾਣੀਆਂ ਮੌਖਿਕ ਰੂਪ ਵਿਚ ਸਫਰ ਵੀ ਕਰਦੀਆਂ ਹਨ ਪਰ ਜਿਆਦਾਤਰ ਅਖਬਾਰਾਂ ਵਾਲੇ ਸਨਸਨੀਖੇਜ਼ ਖਬਰ ਬਨਾਉਣ ਦੇ ਚੱਕਰ ਵਿਚ ਤੱਥਾਂ ਦੀ ਪੜਤਾਲ ਕਰੇ ਬਿਨਾਂ ਮਿਰਚ ਮਸਾਲੇ ਲਾ ਕੇ ਪਰਚਾਰਦੇ ਹਨ। ਆਮ ਲੋਕ ਅਚੰਭਾ-ਜਨਕ ਘਟਨਾ ਹੋਣ ਕਰਕੇ ਸੱਚ ਝੂਠ ਜਾਨਣ ਲਈ ਸਬੰਧਤ ਪਿੰਡ ਸ਼ਹਿਰ ਵੱਲ ਵਹੀਰਾਂ ਘੱਤ ਦਿੰਦੇ ਹਨ। ਪੜਤਾਲ ਦੌਰਾਨ ਇਹ ਹੈਰਾਨੀਜਨਕ ਤੱਥ ਸਾਹਮਣੇ ਆਇਆ ਹੈ ਕਿ ਬਹੁਤੀ ਵਾਰ ਸਬੰਧਤ ਪਿੰਡ ਜਾਂ ਸ਼ਹਿਰ ਵਿਚ ਚਰਚਾ ਘੱਟ ਹੀ ਹੁੰਦੀ ਹੈ, ਜਦੋਂ ਕਿ ਦੂਰ ਦੇ ਇਲਾਕਿਆਂ ਵਿਚ ਵਧੇਰੇ ਉਤੇਜਨਾ ਅਤੇ ਉਤਸੁਕਤਾ ਫੈਲੀ ਹੋਈ ਹੁੰਦੀ ਹੈ। ਇਸ ਦਾ ਕਾਰਨ ਇਹ ਹੈ ਕਿ ਨੇੜੇ ਦੇ ਵਿਅਕਤੀ ਸਾਰੀ ਅਸਲੀਅਤ ਜਾਣਦੇ ਹੁੰਦੇ ਹਨ ਜਦੋਂ ਕਿ ਦੂਰ ਦੇ ਲੋਕਾਂ ਨੇ ਸੁਣੀ ਸੁਣਾਈ ਜਾਂ ਪੜ੍ਹੀ-ਪੜ੍ਹਾਈ ਗੱਲ ਨੂੰ ਆਪਣੇ ਮਨ ਦੀ ਘਾੜਤ ਨਾਲ ਵੱਡਾ ਕੀਤਾ ਹੁੰਦਾ ਹੈ।
- ਪੁਨਰ ਜਨਮ ਦੇ ਬਹੁਤੇ ਕੇਸਾਂ ਵਿਚ ਦੇਖਿਆ ਗਿਆ ਹੈ ਕਿ ਸਬੰਧਤ ਜਨਮੇ ਵਿਅਕਤੀ ਦੀ ਉਮਰ 'ਮਸਾਂ ਬੋਲਣ ਲੱਗੇ ਤੋਂ' ਬਿਲਕੁਲ 'ਸਪਸ਼ਟ ਬੋਲਣ ਲੱਗਣ' ਦੇ ਦਰਮਿਆਨ ਹੁੰਦੀ ਹੈ। ਇਸ ਉਮਰ ਵਿਚ ਨਾ ਕੇਵਲ ਬੱਚੇ ਨੂੰ ਕੁਝ ਖਾਸ ਸ਼ਬਦ ਜਾਂ ਗੱਲਾਂ ਸਿਖਾਈਆਂ ਹੀ ਜਾ ਸਕਦੀਆਂ ਹਨ ਸਗੋਂ ਉਸ ਦੀਆ ਅਸਪਸ਼ਟ ਪਰ ਆਮ ਗੱਲਾਂ ਨੂੰ ਪੁਨਰ ਜਨਮ ਦੀਆਂ ਗੱਲਾਂ ਵਜੋਂ ਵਿਆਖਿਆ ਦਿੱਤੀ ਜਾ ਸਕਦੀ ਹੁੰਦੀ ਹੈ। ਅਜਿਹੇ ਕੇਸਾਂ ਵਿਚ ਜਦੋਂ ਬੱਚੇ ਵੱਡੇ ਹੋ ਜਾਂਦੇ ਹਨ ਤਾਂ ਉਹ ਘਰਦਿਆਂ ਦੇ ਪ੍ਰਚਾਰੇ ਝੂਠ ਨੂੰ ਅਕਸਰ ਰੱਦ ਕਰ ਦਿੰਦੇ ਹਨ ਕਿਉਂਕਿ ਉਹ ਵਧਦੀ ਉਮਰ ਨਾਲ ਪੁੱਛੀਆਂ ਪੁੱਛਾਂ ਦੇ ਤਸੱਲੀ ਬਖਸ਼ ਉਤਰ ਦੇਣ ਤੋਂ ਅਸਮਰਥਤਾ ਦੀ ਸ਼ਰਮ ਮੰਨਣ ਲੱਗ ਜਾਂਦੇ ਹਨ।
- ਵੱਡੀ ਉਮਰ ਦੇ ਵਿਅਕਤੀ ਜਦੋਂ 'ਸਕੀਜ਼ੋਫਰੇਨੀਆ' ਦੇ ਸ਼ਿਕਾਰ ਹੋ ਕੇ ਆਪਣੇ ਆਪ ਨੂੰ ਹੋਰ ਵਿਅਕਤੀ ਸਮਝਣ ਲੱਗ ਪੈਂਦੇ ਹਨ ਤਾਂ ਉਥੇ ਵਿਸ਼ੇਸ਼ ਇਲਾਜ਼ ਦੀ ਲੋੜ ਪੈਂਦੀ ਹੈ। ਧਿਆਨ ਦੇਣ ਵਾਲਾ ਨੁਕਤਾ ਹੈ ਕਿ ਜਿੱਥੇ ਬੱਚੇ ਵੱਡੇ ਹੋ ਕੇ ਆਪਣੇ ਆਪ ਠੀਕ ਹੋ ਜਾਂਦੇ ਹਨ ਉਥੇ ਵੱਡਿਆਂ ਨੂੰ ਇਲਾਜ ਦੀ ਲੋੜ ਪੈਂਦੀ ਹੈ। ਕਿਉਂਕਿ ਪੁਨਰ ਜਨਮ ਦੀ ਕਹਾਣੀ ਬੱਚੇ ਨੇ ਆਪ ਨਹੀਂ ਘੜੀ ਹੁੰਦੀ ਸਗੋਂ ਉਸ ਨੂੰ ਕਿਸੇ ਹੋਰ ਨੇ ਸਿਖਾਈ ਹੁੰਦੀ ਹੈ। ਇਸ ਲਈ ਉਹ ਬਾਹਰੋਂ ਪੁੱਛੀਆਂ ਪੁੱਛਾਂ ਦੇ ਉੱਤਰ ਘੜਨ ਤੋਂ ਅਸਮਰਥ ਹੁੰਦਾ ਹੈ। ਪਰ ਵੱਡਾ ਵਿਅਕਤੀ ਪੁਨਰ ਜਨਮ ਦੀ ਕਹਾਣੀ ਦਾ ਖੁਦ ਸਿਰਜਣਹਾਰ ਹੋਣ ਕਰਕੇ ਬਾਹਰੋਂ ਪੁੱਛੀ ਪੁੱਛ ਦਾ ਤਾਰਕਿਕ ਜਾਪਦਾ ਉੱਤਰ ਘੜਦਾ ਹੈ। ਉਹ ਆਪਣੇ ਕਥਿਤ 'ਪਿਛਲੇ ਜਨਮ' ਅਤੇ 'ਇਸ ਜਨਮ' ਦੀਆਂ ਵਿਸੰਗਤੀਆਂ ਨੂੰ ਆਪਣੀ ਤਾਰਕਿਕ ਜਾਪਦੀ ਕਲਪਨਾ ਨਾਲ ਭਰਦਾ ਰਹਿੰਦਾ ਹੈ। ਸੋ ਪੁਨਰ ਜਨਮ ਦੀ ਘਟਨਾ ਦੀ ਜਾਂਚ ਕਰਨ ਲੱਗਿਆਂ ਹੇਠ ਲਿਖੇ ਨੁਕਤੇ ਧਿਆਨ ਵਿਚ ਰੱਖਣੇ ਚਾਹੀਦੇ ਹਨ :-

ੳ) ਸਭ ਤੋਂ ਪਹਿਲੀ ਗੱਲ ਕਿ ਕਿਸੇ ਸੁਣੀ ਜਾਂ ਪੜ੍ਹੀ ਗੱਲ ਤੇ ਯਕੀਨ ਕਰਨ ਦੀ ਥਾਂ ਖੁਦ ਪੜਤਾਲ ਕਰਨੀ ਚਾਹੀਦੀ ਹੈ। ਬਹੁਤ ਵੱਡੇ ਅਖਬਾਰ ਅਤੇ ਮੰਨੇ-ਪ੍ਰਮੰਨੇ ਟੀ.ਵੀ. ਚੈਨਲ, ਸਿਆਣੇ-ਬਿਆਣੇ ਉੱਚ ਪੱਧਰ ਤੇ ਪੜ੍ਹੇ ਲਿਖੇ ਲੋਕ ਵੀ ਕਈ ਵਾਰ ਬਗੈਰ ਪੜਤਾਲਿਆਂ ਝੂਠੀਆਂ ਕਹਾਣੀਆਂ ਨੂੰ ਮਿਰਚ ਮਸਾਲੇ ਲਾ ਕੇ ਪ੍ਰਚਾਰ ਦਿੰਦੇ ਹਨ। ਅਜਿਹਾ ਕਰਨ ਪਿੱਛੇ ਸਨਸਨੀ ਖੇਜ ਖਬਰ ਦੀ ਭਾਲ, ਵਕਤੀ ਮਾਨਸਿਕ ਰੋਗ, ਪੜਤਾਲ ਵਿਚ ਮੁਹਾਰਤ ਨਾ ਹੋਣ ਤੋਂ ਲੈ ਕੇ ਨਿੱਜੀ ਲਾਲਚ ਤੱਕ ਕਾਰਨ ਪਏ ਹੁੰਦੇ ਹਨ।

ਅ) ਲੋਕਾਂ ਸਾਹਮਣੇ ਜ਼ਾਹਰਾ ਪੜਤਾਲ ਸ਼ੁਰੂ ਕਰਨ ਤੋਂ ਪਹਿਲਾਂ ਸਬੰਧਤ ਵਿਅਕਤੀ/ਪਰਿਵਾਰਾਂ, ਪਿੰਡ, ਇਲਾਕੇ ਬਾਰੇ ਸੰਭਵ ਜਾਣਕਾਰੀ ਗੁਪਤ ਰੂਪ ਵਿਚ ਇਕੱਠੀ ਕਰਨੀ ਚਾਹੀਦੀ ਹੈ।

ੲ) ਇਸ ਹਾਸਲ ਕੀਤੀ ਜਾਣਕਾਰੀ ਦੇ ਆਧਾਰ ਤੇ ਪੜਤਾਲ ਦਾ ਰੂਪ ਨਿਰਧਾਰਿਤ ਕਰਨਾ ਚਾਹੀਦਾ ਹੈ। ਪੜਤਾਲ ਲੋੜ ਅਨੁਸਾਰ ਤਰਕਸ਼ੀਲ ਸੁਸਾਇਟੀ ਦੇ ਵਰਕਰ, ਪੱਤਰਕਾਰ, ਸਧਾਰਣ ਜਗਿਆਸੂ ਜਾਂ ਪੁਨਰ ਜਨਮ ਤੇ ਖੋਜ ਕਰਨ ਵਾਲੇ ਵਿਗਿਆਨੀ

(ਬਾਕੀ ਸਫਾ 15 'ਤੇ)



■ ਸਿਹਤ ਵਿਗਿਆਨ ■

# ਸੁਜਾਕ (ਗੋਨੋਰੀਆ) ਦੀ ਬੀਮਾਰੀ ਕੀ ਹੈ ?

*ਡਾ: ਅਜੀਤ ਪਾਲ ਸਿੰਘ ਐਮ.ਡੀ.*

ਸੁਜਾਕ ਹੋਰਨਾਂ ਯੌਨ ਰੋਗਾਂ ਦੇ ਮੁਕਾਬਲੇ ਸਭ ਤੋਂ ਵੱਧ ਫੈਲਿਆ ਹੋਇਆ ਰੋਗ ਹੈ। ਇਕੱਲੇ ਅਮਰੀਕਾ ਵਿਚ ਹੀ ਇਸ ਰੋਗ ਨਾਲ ਹਰ ਸਾਲ ਤਿੰਨ ਕਰੋੜ ਤੋਂ ਵੱਧ ਲੋਕ ਪ੍ਰਭਾਵਤ ਹੁੰਦੇ ਹਨ। ਭਾਰਤ ਵਿਚ ਵੀ ਸੁਜਾਕ ਦੇ ਸੱਤ ਤੋਂ ਦਸ ਕਰੋੜ ਦੇ ਵਿਚਕਾਰ ਰੋਗੀ ਹੋਣ ਦਾ ਅੰਦਾਜਾ ਹੈ। ਇਸ ਵਿਚੋਂ ਪੰਜ ਕਰੋੜ ਦੇ ਲਗਭਗ ਤਾਂ ਅਜਿਹੇ ਰੋਗੀ ਹਨ ਜਿੰਨਾਂ ਵਿਚ ਸੁਜਾਕ ਦੇ ਸਪਸ਼ਟ ਲੱਛਣ ਮੌਜੂਦ ਹਨ। ਜਦ ਕਿ ਅੰਦਾਜਾ ਹੈ ਕਿ ਇੰਨੇ ਹੀ ਹੋਰ ਲੋਕ ਹੋਣਗੇ ਜਿੰਨਾਂ ਵਿਚ ਇਸ ਰੋਗ ਦੇ ਕਿਟਾਣੂ ਤਾਂ ਮੌਜੂਦ ਹਨ ਪਰ ਉਨਾਂ ਵਿਚ ਅਜੇ ਰੋਗ ਦੇ ਲੱਛਣ ਪ੍ਰਗਟ ਨਹੀਂ ਹੋਏ ਹੁੰਦੇ ਜਾਂ ਜਿੰਨਾਂ ਵਿਚ ਰੋਗ ਦੇ ਲੁਕਵੇਂ ਲੱਛਣ ਹੀ ਮੌਜੂਦ ਹਨ। ਇਹ ਰੋਗੀ ਹੋਰਨਾਂ ਸਿਹਤਮੰਦ ਯੌਨ ਸਹਿਯੋਗੀਆਂ ਨੂੰ ਇਨਫੈਕਸ਼ਨ ਦੇਣ ਦੀ ਸਮਰਥਾ ਰਖਦੇ ਹਨ। ਗੋਨੋਰੀਆ ਨਾਲ ਪ੍ਰਭਾਵਿਤ ਰੋਗੀਆਂ ਦੀ ਸੰਖਿਆਂ ਵਿਚ 1962 ਤੋਂ ਬਾਅਦ ਬੇਹੱਦ ਵਾਧਾ ਹੋਇਆ ਹੈਂ। ਸੰਭਵ ਹੈ ਇਸ ਵਾਧੇ ਪਿੱਛੇ ਗਰਭ ਨਿਰੋਧਕ ਗੋਲੀਆਂ ਦਾ ਰੋਲ ਹੋਵੇ ਜਿੰਨਾਂ ਦੀ ਬੇਲੋੜੀ ਵਰਤੋਂ ਨਾਲ ਹਾਰਮੋਨਲ ਅਸੰਤੁਲਣ ਬਣ ਜਾਣ ਕਰਕੇ ਯੋਨੀ ਦਾ ਤਿਜਾਬੀਪਣ ਘਟਣ ਲੱਗਦਾ ਹੈ। (ਇਹ ਜੀਵਾਣੂ ਤਿਜਾਬੀ ਵਾਤਾਵਰਣ ਵਿਚ ਜੀਵਤ ਅਤੇ ਚੁਸਤ ਫੁਰਤ ਨਹੀਂ ਰਹਿ ਸਕਦੇ)। ਇਹ ਰੋਗ ਵਧਣ ਦੇ ਹੋਰ ਕਾਰਨ ਗੈਰ ਕੁਦਰਤੀ ਯੌਨ ਸਬੰਧਾਂ ਦਾ ਪ੍ਰਸਾਰ ਹੋਣਾ ਆਦਿ ਵੀ ਹਨ।

ਇਹ ਰੋਗ ਗਲਤ ਯੌਨ ਵਿਹਾਰ ਰਾਹੀਂ ਤੇਜੀ ਨਾਲ ਫੈਲਦਾ ਹੈ। ਇਹ ਰੋਗ ਸੇਮ ਦੇ ਬੀਜ ਦੀ ਸ਼ਕਲ ਦੇ ਇੱਕ ਡਿਪਲੋਕੋਕਸ ਜੀਵਾਣੂ ਨਿਸੇਰੀਆ ਗੋਨੋਰੀਆ (Nesoria Gonorrhoea) ਨਾਲ ਫੈਲਦਾ ਹੈ। ਇਹ ਇੱਕ ਅਤਿ ਨਾਜ਼ੁਕ ਕਿਸਮ ਦਾ ਜੀਵਾਣੂ ਹੈ। ਇਸ ਲਈ ਖੁੱਲ੍ਹੇ ਵਾਤਾਵਰਣ ਵਿਚ ਇਹ ਛੇਤੀ ਹੀ ਸੂਰਜ ਦੀ ਰੋਸ਼ਨੀ ਤੇ ਖਣਿਜ ਧਾਤੂਆਂ ਦੇ ਸੰਪਰਕ ਵਿਚ ਆਉਂਦਿਆਂ ਹੀ ਨਸ਼ਟ ਹੋ ਜਾਂਦਾ ਹੈ। ਇਹੀ ਕਾਰਣ ਹੈ ਕਿ ਇਸ ਜੀਵਾਣੂ ਨਾਲ ਇਨਫੈਕਸ਼ਨ ਪਬਲਿਕ ਥਾਵਾਂ ਤੇ ਵਰਤੇ ਜਾਣ ਵਾਲੇ ਪੇਸ਼ਾਬ ਘਰਾਂ ਦੀਆਂ ਸੀਟਾਂ ਤੇ ਗੁਸਲਖਾਨਿਆਂ ਤੋਂ ਨਹੀਂ ਹੁੰਦੀ। ਇਹ ਇਨਫੈਕਸ਼ਨ ਕੇਵਲ ਸਪਸ਼ਟ ਯੌਨ ਸੰਪਰਕ ਸਥਾਪਤ ਕਰਨ ਨਾਲ ਹੀ ਹੁੰਦੀ ਹੈ। ਇਹ ਜੀਵਾਣੂ ਰੋਗੀ (ਇਨਫੈਕਟਡ ਵਿਅਕਤੀ) ਦੇ ਨਾਲ ਯੌਨ ਸਬੰਧ ਬਣਾਉਂਦੇ ਸਮੇਂ ਤੰਦਰੁਸਤ ਵਿਅਕਤੀ ਦੇ ਸਰੀਰ ਵਿਚ ਦਾਖਲ ਹੋ ਜਾਂਦੇ ਹਨ। ਕਿਉਂਕਿ ਇਸ ਜੀਵਾਣੂ ਦੇ ਦਾਖਲ ਹੋਣ ਨਾਲ ਪੁਰਸ਼ ਜਣਨ ਇੰਦਰੀ ਦੇ ਅੰਦਰ ਜ਼ਖਮ ਬਣ ਜਾਂਦੇ ਹਨ ਤੇ ਉਸ ਵਿਚੋਂ ਮਵਾਦ ਦੇ ਰੂਪ ਵਿਚ ਸਫੈਦ ਰੰਗ ਦਾ ਰਸਾਅ ਇਸ ਵਿਚੋਂ ਨਿਕਲਣ ਲਗਦਾ ਹੈ। ਇਸ ਲਈ ਇਸ ਰੋਗ ਨੂੰ ਆਯੁਰਵੈਦਿਕ ਪ੍ਰਣਾਲੀ ਵਿਚ 'ਪੂਅਮੇਹ' ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਨਿਸੇਰੀਆ ਗਨੋਰੀਆ ਜੀਵਾਣੂ ਵਿਚ ਜਣਨ ਇੰਦਰੀਆਂ ਦੀਆਂ ਸਾਰੀਆਂ ਐਪੀਥੀਲੀਅਲ ਪਰਤਾਂ ਨੂੰ ਮਿਟਾਉਣ ਦੀ ਸਮਰਥਾ ਹੁੰਦੀ ਹੈ। ਇਹੀ ਕਾਰਨ ਹੈ ਕਿ ਇਨਾਂ ਜੀਵਾਣੂਆਂ ਦੀ ਮੁੱਖ ਇਨਫੈਕਸ਼ਨ ਜਣਨ ਇੰਦਰੀਆਂ ਦੀ ਮਿਊਕਸ ਝਿੱਲੀ ਤੇ ਹੁੰਦੀ ਹੈ। ਇਹ ਜੀਵਾਣੂ ਮੂਤਰ ਵਹਿਣੀ (Urethra) ਸਰਵਿਕਸ (Cervix) ਤੇ ਗੁਦਾ ਨਾਲੀ (Anal Canal). ਮੂੰਹ ਗੁਹਾ (Pharynx) ਅਤੇ ਅੱਖ ਦੀ ਸਿਲੇਸ਼ਮਿਕ ਪਰਤ ਤੇ ਵੀ ਇਨਫੈਕਸ਼ਨ ਕਰ ਸਕਦਾ ਹੈ। ਚੇਤੇ ਰਹੇ ਕਿ ਔਰਤਾਂ ਦੀ ਸਰਵਿਕਸ ਤੇ ਮੂਤਰ ਵਹਿਣੀਆਂ ਬਾਹਰੀ ਜਣਨ ਇੰਦਰੀਆਂ ਤੋਂ ਛੇ ਇੰਚ ਤੋਂ ਵੀ ਵੱਧ ਡੂੰਘਾਈ ਤੇ ਸਥਿੱਤ ਰਹਿੰਦੀਆਂ ਹਨ। ਗੋਨੋਰੀਆ ਦੀ ਇਨਫੈਕਸ਼ਨ ਅਜਿਹੇ ਵਿਅਕਤੀਆਂ ਦੁਆਰਾ ਵੀ ਫੈਲ ਸਕਦੀ ਹੈ ਜਿੰਨਾਂ ਵਿਚ ਅਜੇ ਇਸ ਰੋਗ ਦੇ ਲੱਛਣ ਪ੍ਰਗਟ ਨਾ ਹੋਏ ਹੋਣ ਜਾਂ ਜਿੰਨਾਂ ਨੇ ਆਪਣਾ ਪੂਰਾ ਇਲਾਜ ਨਾ ਕਰਵਾਇਆ ਹੋਵੇ।

ਪਹਿਲੇ ਯੌਨ ਸੰਪਰਕ ਨਾਲ ਹੀ 35 ਫੀਸਦੀ ਤੋਂ ਵੱਧ ਯੌਨ ਸਹਿਯੋਗੀਆਂ (ਮਰਦਾਂ) ਨੂੰ ਇਨਫੈਕਸ਼ਨ ਹੋਣ ਦੀ ਸੰਭਾਵਨਾ ਰਹਿੰਦੀ ਹੈ ਜਦ ਕਿ ਵਾਰ ਵਾਰ ਇਨਫੈਕਟਿਡ ਵਿਅਕਤੀ ਦੇ ਨਾਲ ਯੌਨ ਸਬੰਧ ਬਨਾਉਣ ਨਾਲ ਇਨਫੈਕਸ਼ਨ ਹੋ ਜਾਣ ਦੀ ਸੰਭਾਵਨਾ 75% ਤੱਕ ਵੱਧ ਜਾਂਦੀ ਹੈ ਪਰ ਇਸਤਰੀਆਂ ਸਬੰਧੀ ਅਜਿਹਾ ਅੰਦਾਜਾ ਲਗਾਉਣਾ ਬਹੁਤ ਔਖਾ ਹੈ ਕਿਉਂਕਿ ਬਹੁਤੀਆਂ ਇਨਫੈਕਟਿਡ ਔਰਤਾਂ ਲੰਬੇ ਸਮੇਂ ਤੱਕ ਲੱਛਣ ਰਹਿਤ ਬਣੀਆਂ ਰਹਿੰਦੀਆਂ ਹਨ। ਭਾਂਵੇਂ ਬਹੁਤੇ ਮਾਮਲਿਆਂ ਵਿਚ ਗਨੋਰੀਆ ਦੀ ਇਨਫੈਕਸ਼ਨ ਜਣਨ ਅੰਗਾਂ ਤੱਕ ਹੀ ਸੀਮਿਤ ਰਹਿੰਦੀ ਹੈ ਪਰ ਕਈ ਵਾਰ ਇਹ ਇਨਫੈਕਸ਼ਨ ਔਰਤ ਮਰਦ ਦੋਹਾਂ ਵਿਚ ਹੀ ਕਈ ਹੋਰ ਅੰਗਾਂ ਤੱਕ ਵੀ ਫੈਲ ਜਾਂਦੀ ਹੈ ਜਿਵੇਂ ਕਿ ਜਦ ਨਿਸੇਰੀਆ ਗੋਨੋਰੀਆ ਜੀਵਾਣੂਆਂ ਦੀ ਇਨਫੈਕਸ਼ਨ ਵਿਅਕਤੀ ਦੇ ਜੋੜਾਂ ਤੱਕ ਫੈਲ ਜਾਂਦੀ ਹੈ ਜਿਸ ਦੇ ਕਾਰਨ ਜੋੜਾਂ ਦਾ ਦਰਦ (ਗੋਨੋਰੀਅਲ ਆਰਥਰਾਈਟਸ), ਜਦ ਇਹ ਇਨਫੈਕਸ਼ਨ ਦਿਲ ਦੀਆ ਮਾਸਪੇਸ਼ੀਆਂ ਤੱਕ ਫੈਲ ਜਾਂਦੀ ਹੈ ਤਾਂ ਗੋਨੋਰੀਅਲ ਏਂਡੋਕਾਰਡਾਈਟਸ ਅਤੇ ਜਦ ਇਸ ਜੀਵਾਣੂ ਦੀ ਇਨਫੈਕਸ਼ਨ ਕੇਂਦਰੀ ਤੰਤੂ ਪ੍ਰਬੰਧ ਤੱਕ ਫੈਲ ਜਾਂਦੀ ਹੈ ਤਾਂ ਦਿਮਾਗੀ ਰੋਗ ਹੋ ਜਾਂਦਾ ਹੈ। ਗੋਨੋਰੀਆ ਦੀ ਇਨਫੈਕਸ਼ਨ ਮਰਦਾਂ ਵਿਚ ਗਦੂਦਾਂ ਦੀ ਸੋਜ (Prostatitis) ਤੇ ਸ਼ੁਕਰਵਹਿਣੀ ਸੋਜ (Epididymitis) ਦੇ ਇੱਕ ਦੋ ਫੀਸਦੀ ਮਾਮਲਿਆਂ ਦੀ ਜਿੰਮੇਵਾਰ ਠਹਿਰਾਇਆ ਜਾਂਦਾ ਹੈ। ਔਰਤਾਂ ਵਿਚ ਗਨੋਰੀਆ ਦੀ ਮੁੱਖ ਇਨਫੈਕਸ਼ਨ ਯੋਨੀ ਦੇ ਛੇ ਇੰਚ ਅੰਦਰ ਸਥਿੱਤ ਬੱਚੇਦਾਨੀ ਦੇ ਮੂੰਹ (ਸਰਵਿਕਸ) ਤੇ ਹੀ ਹੁੰਦੀ ਹੈ ਪਰ ਹੋਰ ਟਿਸ਼ੂਆਂ ਤੇ ਵੀ ਇਸ ਦਾ ਅਸਰ ਹੋ ਸਕਦਾ ਹੈ। ਔਰਤਾਂ ਵਿਚ ਜਦ ਇਸ ਜੀਵਾਣੂ ਦੀ ਇਨਫੈਕਸ਼ਨ ਬੱਚੇਦਾਨੀ ਤੱਕ ਪਹੁੰਚ ਜਾਂਦੀ ਹੈ ਤਾਂ ਉਸਦੇ ਕਾਰਨ ਯੁਟਰਿਨ ਟਿਊਬ ਵਿੱਚ ਸੋਜ ਪੈਦਾ ਹੋ ਜਾਂਦੀ ਹੈ ਇਸ ਰੋਗ ਨੂੰ ਸੈਲਪਿਨਜਾਈਟਸ (Salpingitis) ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਦੇ ਦਸ ਫੀਸਦੀ ਮਾਮਲਿਆਂ ਵਿਚ ਇਕੱਲਾ ਗਨੋਰੀਆ ਜੀਵਾਣੂ ਹੀ ਜਿੰਮੇਵਾਰ ਹੈ। ਔਰਤਾਂ ਦੇ ਬਾਂਝਪਣ ਦੇ ਦੋ ਫੀਸਦੀ ਮਾਮਲਿਆਂ ਵਿਚ ਵੀ ਇਸ ਜੀਵਾਣੂ ਦੀ ਮੁੱਖ ਭੂਮਿਕਾ ਵੇਖੀ ਜਾਂਦੀ ਹੈ। ਔਰਤਾਂ ਵਿਚ ਸੈਲਪਿਨਜਾਈਟਸ ਦੇ ਕਾਰਨ ਪੇਟ ਦੇ ਹੇਠਲੇ ਹਿੱਸੇ ਵਿਚ ਦਰਦ ਰਹਿੰਦਾ ਹੈ। ਇਸ ਦੇ ਕਾਰਨ ਭਰੂਣ ਦਾ ਵਿਕਾਸ ਬੱਚੇਦਾਨੀ ਦੀ ਬਜਾਏ ਕਿਸੇ ਹੋਰ ਥਾਂ ਤੇ ਵੀ ਹੋ ਸਕਦਾ ਹੈ। ਇਸ ਨਾਲ ਗਰਭਵਤੀ ਔਰਤ ਦੇ ਲਈ ਬਹੁਤ ਹੀ ਗੰਭੀਰ ਸਥਿਤੀ ਵੀ ਬਣ ਸਕਦੀ ਹੈ। ਔਰਤਾਂ ਵਿਚ ਨਿਸੇਰੀਆ ਗਿਨੋਰੀਆ ਦੀ ਇਨਫੈਕਸ਼ਨ ਦੇ ਕਾਰਨ ਪੇਲਵਿਕ ਖੇਤਰ ਵਿਚ ਸੋਜ ਪੈਦਾ ਹੋ ਜਾਂਦੀ ਹੈ ਜੋ ਕਿ ਜੀਵਾਣੂਆਂ ਨਾਲ ਫੈਲੋਪੀਅਨ ਨਾਲੀ ਤੇ ਡਿੰਬਗ੍ਰੰਥੀ (Ovaries) ਆਦਿ ਦੇ ਵਿੱਚ

ਇਨਫੈਕਸ਼ਨ ਹੋ ਜਾਣ ਦਾ ਸਿੱਟਾ ਹੁੰਦੀ ਹੈ। ਇਸ ਰੋਗ ਨੂੰ ਡਾਕਟਰੀ ਭਾਸ਼ਾ ਵਿਚ ਪੈਲਵਿਕ ਇਨਫਲੇਮੇਟਰੀ ਡਿਜ਼ੀਜ਼ (PID) ਕਿਹਾ ਜਾਂਦਾ ਹੈ।

**ਗਨੋਰੀਆ ਰੋਗ ਦੇ ਲੱਛਣ :**

ਇਸ ਰੋਗ ਦੇ ਲੱਛਣ ਅਕਸਰ ਪ੍ਰਭਾਵਿਤ ਵਿਅਕਤੀ ਨਾਲ ਯੌਨ ਸਬੰਧ ਬਨਾਉਣ ਦੇ 3 ਤੋਂ 9 ਦਿਨ ਵਿਚ ਪ੍ਰਗਟ ਹੋਣ ਲਗਦੇ ਹਨ। ਇਸ ਰੋਗ ਦੇ ਲੱਛਣ ਔਰਤ ਪੁਰਸ਼ ਦੋਹਾਂ ਵਿਚ ਇੱਕੋ ਸਮੇਂ ਪ੍ਰਗਟ ਹੋ ਸਕਦੇ ਹਨ ਤੇ ਅਲੱਗ ਅਲੱਗ ਵੀ। ਔਰਤ ਮਰਦ ਦੋਨਾਂ ਵਿਚ ਸੁਜਾਕ ਦੇ ਕਾਰਨ ਪੈਦਾ ਹੋਣ ਵਾਲੇ ਮੁੱਖ ਲੱਛਣ ਇਸ ਪ੍ਰਕਾਰ ਹੋ ਸਕਦੇ ਹਨ :

1. ਔਰਤਾਂ ਵਿੱਚ : ਔਰਤਾਂ ਵਿਚ ਜਦ ਨਿਸੇਰੀਆ ਗੋਨੋਰੀਆ ਜੀਵਾਣੂ ਦੀ ਇਨਫੈਕਸ਼ਨ ਹੋ ਜਾਂਦੀ ਹੈ ਤਾਂ ਉਨ੍ਹਾਂ ਦੀ ਯੋਨੀ ਦੀ ਸਿਲੇਸ਼ਮਿਕ ਤੇ ਯੋਨੀ ਦੇ ਅੰਦਰੂਨੀ ਅੰਗਾਂ ਬੱਚੇਦਾਨੀ, ਓਵਰੀ, ਡਿੰਬਵਹਿਣੀ ਜਾਂ ਪੈਲਵਿਕ ਵਿਚ ਗੰਭੀਰ ਕਿਸਮ ਦੀ ਸੋਜ਼ ਪੈਦਾ ਹੋ ਜਾਂਦੀ ਹੈ। ਇਨ੍ਹਾਂ ਪ੍ਰਭਾਵਿਤ ਔਰਤਾਂ ਨੂੰ ਸੋਜ ਦੇ ਕਾਰਨ ਵਾਰ ਵਾਰ ਕਸ਼ਟ ਤੇ ਜਲਣ ਨਾਲ ਪਿਸ਼ਾਬ ਆਉਣ ਲਗਦਾ ਹੈ । ਇਨਾਂ ਔਰਤਾਂ ਨੂੰ ਆਪਣੇ ਪਿਸ਼ਾਬ ਦੇ ਬਲੈਡਰ ਵਿਚ ਥੋੜੀ ਦੇਰ ਲਈ ਵੀ ਪਿਸ਼ਾਬ ਰੋਕ ਕੇ ਰੱਖਣ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। ਪਿਸ਼ਾਬ ਨਾਲ ਕਈ ਵਾਰ ਪੀਲੇਪਣ ਵਾਲਾ ਸਫੈਦ ਲੇਸਦਾਰ ਰਸਾਅ ਵੀ ਹੋਣ ਲਗਦਾ ਹੈ। ਬਹੁਤ ਸਾਰੀਆਂ ਔਰਤਾਂ ਵਿਚ ਗੋਨੋਰੀਆ ਦੀ ਇਨਫੈਕਸ਼ਨ ਲੰਬੇ ਸਮੇਂ ਤੱਕ ਭੇਦ ਵੀ ਬਣੀ ਰਹਿ ਸਕਦੀ ਹੈ । ਪਰ ਇਸ ਰੋਗ ਦੀਆਂ ਆਮ ਹਾਲਤਾਂ ਵਿਚ ਵੀ ਔਰਤ ਯੋਨੀ ਤੋਂ ਇੱਕ ਪੀਲਾ ਗਾੜ੍ਹਾ ਬਦਬੂਦਾਰ ਰਸ ਜਿਹਾ ਰਿਸਣ ਲਗਦਾ ਹੈ। ਕਈ ਵਾਰ ਔਰਤਾਂ ਵਿਚ ਗੋਨੋਰੀਆ ਦੀ ਇਨਫੈਕਸ਼ਨ ਨਾਲ ਮਾਹਵਾਰੀ ਵੀ ਅਨਿਯਮਿਤ ਹੋ ਜਾਂਦੀ ਹੈ । ਇਸ ਦੇ ਨਾਲ ਕਦੀ ਕਦੀ ਔਰਤਾਂ ਨੂੰ ਕਮਰ ਵਿਚ ਦਰਦ ਤੇ ਥਕਾਵਟ ਮਹਿਸੂਸ ਹੋਣ ਲਗਦੀ ਹੈ ਕਿਉਂਕਿ ਗੋਨੋਰੀਆ ਇਨਫੈਕਸ਼ਨ ਲੰਬੇ ਸਮੇਂ ਤੱਕ ਗੁਪਤ ਰਹਿ ਸਕਦੀ ਹੈ, ਇਸ ਕਾਰਨ ਬੱਚਾ ਪੈਦਾ ਹੋਣ ਦੀ ਪ੍ਰਕਿਰਿਆ ਦੌਰਾਨ ਮਾਂ ਤੋਂ ਨਵ ਜੰਮੇ ਸ਼ਿਸ਼ੂ ਦੀਆਂ ਅੱਖਾਂ ਵਿਚ ਗੋਨੋਰੀਆ ਦੀ ਇਨਫੈਕਸ਼ਨ ਦੀ ਸੰਭਾਵਨਾ ਬਣੀ ਰਹਿੰਦੀ ਹੈ। ਸੁਜਾਕ ਦੀ ਇਨਫੈਕਸ਼ਨ, ਪੀਕ ਦੇ ਹੱਥਾਂ ਨੂੰ ਲੱਗ ਜਾਣ ਤੇ ਉਨ੍ਹਾਂ ਹੱਥਾਂ ਨਾਲ ਅੱਖਾਂ ਨੂੰ ਰਗੜ ਲੈਣ ਨਾਲ ਵੀ ਹੋ ਸਕਦੀ ਹੈ। ਮੂੰਹ ਤੇ ਗੁਦਾ ਅੰਦਰ ਸੰਭੋਗ ਦੇ ਸ਼ੌਕੀਨ ਲੋਕਾਂ ਨੂੰ ਇਹ ਇਨਫੈਕਸ਼ਨ ਮੂੰਹ ਦੇ ਅੰਦਰ ਸਿਲੇਸ਼ਮਿਕ ਝਿੱਲੀ ਤੇ ਗੁਦਾ ਦੇ ਅੰਦਰ ਤੱਕ ਵੀ ਹੋ ਸਕਦੀ ਹੈ।

2. ਮਰਦਾਂ ਵਿੱਚ : ਮਰਦਾਂ ਵਿਚ ਸੁਜਾਕ ਜੀਵਾਣੂਆਂ ਦੀ ਇਨਫੈਕਸ਼ਨ ਨਾਲ ਲਿੰਗ ਦੇ ਅੰਦਰ ਪਿਸ਼ਾਬ ਨਲੀ ਵਿਚ ਸੋਜ ਹੋ ਜਾਂਦੀ ਹੈ ਜਿਸ ਨਾਲ ਪਿਸ਼ਾਬ ਕਰਦੇ ਸਮੇਂ ਰੋਗੀ ਨੂੰ ਤੇਜ ਕਿਸਮ ਦੀ ਜਲਣ ਜਾਂ ਪੀੜ ਮਹਿਸੂਸ ਹੋਣ ਲਗਦੀ ਹੈ ਅਤੇ ਜਣਨ ਇੰਦਰੀ ਲਾਲ ਜਿਹੀ ਰੰਗ ਦੀ ਛੋਹ ਵਿੱਚ ਗਰਮ ਮਹਿਸੂਸ ਹੋਣ ਲਗਦੀ ਹੈ। ਇਨਫੈਕਸ਼ਨ ਦੇ ਪੰਜ ਸੱਤ ਦਿਨ ਬਾਦ ਜਣਨ ਇੰਦਰੀ ਚੋਂ ਪਿਸ਼ਾਬ ਦੇ ਨਾਲ ਜਾਂ ਵੈਸੇ ਵੀ ਇੱਕ ਸਫੈਦ ਜਿਹਾ ਬਦਬੂਦਾਰ, ਲੇਸਦਾਰ ਰਸ ਜਿਹਾ ਵਗਣ ਲਗਦਾ ਹੈ । ਇਸ ਦੇ ਤਿੰਨ ਚਾਰ ਦਿਨ ਬਾਦ ਜਣਨ ਇੰਦਰੀ ਦੇ ਅੰਦਰ ਤੇਜ ਦਰਦ ਵੀ ਰਹਿਣ ਲਗਦਾ ਹੈ ਅਤੇ ਇੰਦਰੀ ਤੋਂ ਰਸਣ ਵਾਲਾ ਪਦਾਰਥ ਵੀ ਗਹਿਰਾ ਪੀਲਾ ਜਾਂ ਲਾਲ ਰੰਗ ਦਾ ਹੋਣ ਲਗਦਾ ਹੈ । ਹੁਣ ਇੰਦਰੀ ਨੂੰ ਦਬਾਉਣ ਨਾਲ ਵੀ ਇੰਦਰੀ ਦੇ ਸੁਰਾਖ 'ਚੋਂ ਮਵਾਦ ਨਿਕਲਣ ਲਗਦੀ ਹੈ ਅਤੇ ਅਕਸਰ ਕੱਛੇ ਆਦਿ ਦੇ ਨਾਲ ਇਹ ਚਿਪਕਣ ਲਗਦੀ ਹੈ । ਰੋਗੀ ਨੂੰ ਇਸ ਸਥਿਤੀ ਵਿਚ ਹਲਕਾ ਬੁਖਾਰ ਵੀ ਰਹਿਣ ਲਗਦਾ ਹੈ ਤੇ ਕਮਰ ਵਿਚ ਦਰਦ ਵੀ ਹੋ ਸਕਦਾ ਹੈ। ਜੇ ਮਰਦਾਂ ਵਿਚ ਗਨੋਰੀਆ ਦੀ ਇਨਫੈਕਸ਼ਨ ਵੱਲ ਸਮੇਂ ਸਿਰ ਧਿਆਨ ਨਾ ਦਿੱਤਾ ਜਾਵੇ ਜਾਂ ਲੋੜੀਂਦਾ ਤੇ ਪੂਰਾ ਇਲਾਜ ਨਾ ਲਿਆ ਜਾਵੇ ਤਾਂ ਜੀਵਾਣੂਆਂ ਦੀ ਇਨਫੈਕਸ਼ਨ ਅੰਦਰੂਨੀ ਜਣਨ ਤੇ ਮੂਤਰ ਅੰਗਾਂ, ਕਦੀ ਕਦੀ ਜੋੜਾਂ, ਦਿਲ ਦੀਆਂ ਮਾਸਪੇਸ਼ੀਆਂ ਤੇ ਦਿਮਾਗ ਦੇ ਟਿਸ਼ੂਆਂ ਤੱਕ ਵੀ ਫੈਲ ਜਾਂਦਾ ਹੈ। ਜੀਵਾਣੂਆਂ ਦੇ ਕਾਰਨ ਸ਼ੁਕਰਵਹਿਣੀ ਵਿੱਚ ਸੋਜ਼ ਆ ਜਾਣ ਨਾਲ ਇਹ ਸਦਾ ਦੇ ਲਈ ਬੰਦ ਹੋ ਸਕਦੀ ਹੈ ਤੇ ਵਿਅਕਤੀ ਵਿਚ ਸਥਾਈ ਨਿਪੁੰਸਕਤਾ ਵੀ ਹੋ ਸਕਦੀ ਹੈ। ਕਈ ਵਾਰ ਇਨਫੈਕਸ਼ਨ ਦੇ ਕਾਰਨ ਮੂਤਰ ਮਾਰਗ ਵਿਚ ਬਣੇ ਜ਼ਖਮ ਅੰਦਰ ਹੀ ਸੁੱਕ ਕੇ ਸੁੰਗੜ ਜਾਦੇ ਹਨ, ਜਿਸ ਨਾਲ ਮੂਤਰ ਨਲਿਕਾ ਵਿਚ ਸੁੰਗੜਨ (ਸਟਰਿਕਚਰ) ਦੀ ਸਥਿਤੀ ਤੱਕ ਬਣ ਜਾਂਦੀ ਹੈ ਜਿਸ ਨਾਲ ਕਈ ਵਾਰ ਪਿਸ਼ਾਬ ਨਿਕਲਣ ਦਾ ਰਸਤਾ ਬੰਦ ਵੀ ਹੋ ਜਾਂਦਾ ਹੈ। ਇਸ ਨਾਲ ਜਾਂ ਤਾਂ ਪਿਸ਼ਾਬ ਬਾਹਰ ਨਹੀਂ ਨਿਕਲਦਾ ਜਾਂ ਪਿਸ਼ਾਬ ਕਰਨ ਸਮੇਂ ਬੇਹੱਦ ਪੀੜ ਦਾ ਸਾਹਮਣਾ ਕਰਨਾ ਪੈਂਦਾ ਹੈ।

**ਰੋਗ ਦੀ ਪਹਿਚਾਣ :**

ਜਾਂ ਤਾਂ ਗੋਨੋਰੀਆ ਰੋਗ ਦੀ ਪਹਿਚਾਨ ਉਸਦੇ ਲੱਛਣਾਂ ਦੇ ਆਧਾਰ ਤੇ ਆਪਣੇ ਆਪ ਹੀ ਅਸਾਨੀ ਨਾਲ ਹੋ ਜਾਂਦੀ ਹੈ ਤੇ ਜਾਂ ਫਿਰ ਰੋਗ ਦੀ ਅਸਲੀ ਤੇ ਪੱਕੀ ਪਹਿਚਾਣ ਲਈ ਰੋਗ ਦੇ ਲੱਛਣ ਪ੍ਰਗਟ ਹੋਣ ਦੇ ਪਹਿਲੇ ਹਫਤੇ ਵਿਚ ਹੀ ਮਰਦ ਜਣਨ ਇੰਦਰੀ ਤੇ ਔਰਤ ਯੋਨੀ 'ਚੋਂ ਥੋੜੇ ਜਿਹੇ ਰਸ ਦੀ ਮਾਤਰਾ ਲੈ ਕੇ ਉਸ ਦੀ ਲੈਬਾਰਟਰੀ ਵਿਚ ਗੋਨੋਰੀਆ ਦੇ ਲਈ ਜਾਂਚ ਕੀਤੀ ਜਾ ਸਕਦੀ ਹੈ । ਜੇ ਜਾਂਚ ਵਿਚ ਗਰਾਮ ਘਣਾਤਮਿਕ ਨਿਸੇਰੀਆ ਗੋਨੋਰੀਆ ਜੀਵਾਣੂ ਦੀ ਮੌਜੂਦਗੀ ਸਿੱਧ ਹੋ ਜਾਂਦੀ ਹੈ ਤਾਂ ਉਹ ਰੋਗ ਦੀ ਪੱਕੀ ਨਿਸ਼ਾਨੀ ਹੈ। ਰੋਗ ਦੇ ਆਰੰਭਕ ਲੱਛਣਾਂ ਤੇ ਜਦ ਧਿਆਨ ਨਹੀਂ ਦਿੱਤਾ ਜਾਂਦਾ ਤਾਂ ਰੋਗ ਹੌਲੀ ਹੌਲੀ ਗੰਭੀਰ ਰੂਪ ਧਾਰਨ ਕਰ ਲੈਂਦਾ ਹੈ। ਇਸ ਅਵਸਥਾ ਵਿਚ ਰੋਗੀ ਦੇ ਸਰੀਰ ਵਿਚ ਤਾਂ ਲੋੜੀਂਦੀ ਮਾਤਰਾ ਵਿਚ ਜੀਵਾਣੂ ਮੌਜੂਦ ਰਹਿੰਦੇ ਹਨ ਪਰ ਪੇਸ਼ਾਬ ਦੀ ਜਲਣ ਤੇ ਦਰਦ ਵਿਚ ਕਮੀ ਆਉਂਣ ਲਗਦੀ ਹੈ। ਅਜਿਹੇ ਅਨੇਕਾਂ ਰੋਗੀਆਂ ਵਿਚ ਜਣਨ ਇੰਦਰੀਆਂ 'ਚੋਂ ਇੱਕ ਬਦਬੂਦਾਰ, ਗਾੜ੍ਹਾ, ਪੀਲੇਪਣ ਵਾਲਾ ਸਫੈਦ ਰਿਸਾਅ ਜਿਹਾ ਬਣਿਆ ਰਹਿੰਦਾ ਹੈ । ਕਦੀ ਕਦੀ ਇਹ ਰੋਗ ਕੁਝ ਸਮੇਂ ਬਾਦ ਆਪ ਹੀ ਦਬ ਜਾਂਦਾ ਹੈ ਤੇ ਫਿਰ ਕੁਝ ਸਮੇਂ ਪਿੱਛੋਂ ਆਪਣੇ ਆਪ ਪ੍ਰਗਟ ਵੀ ਹੋ ਜਾਂਦਾ ਹੈ । ਅਜਿਹੀ ਪੁਰਾਣੀ ਗਨੋਰੀਆ ਇਨਫੈਕਸ਼ਨ ਵਿਚ ਲੈਬਾਰਟਰੀ ਜਾਂਚ ਬਹੁਤ ਹੀ ਸਹਾਇਕ ਸਿੱਧ ਹੁੰਦੀ ਹੈ।

**ਰੋਗ ਦਾ ਇਲਾਜ :**

ਨਿਸੇਰੀਆ ਗੋਨੋਰੀਆ ਜੀਵਾਣੂ ਅਨੇਕਾਂ ਪ੍ਰਤੀਜੀਵੀ ਦਵਾਈਆਂ (ਐਂਟੀ ਬਾਇਟਿਕਸ) ਪ੍ਰਤੀ ਬੇਹੱਦ ਸੰਵੇਦਨਸ਼ੀਲ ਹਨ। ਇਹ ਜੀਵਾਣੂ ਇਹਨਾਂ ਦਵਾਈਆਂ ਦੇ ਪਹਿਲੇ ਕੋਰਸ ਨਾਲ ਹੀ ਪੂਰੀ ਤਰ੍ਹਾਂ ਖਤਮ ਹੋ ਜਾਂਦੇ ਹਨ ਪਰ ਕਈ ਵਾਰ ਜਦ ਪ੍ਰਤੀਜੀਵੀ ਦਵਾਈਆਂ ਦੀ ਜਾਂ ਤਾਂ ਪੂਰੀ ਮਾਤਰਾ ਨਹੀਂ ਲਈ ਜਾਂਦੀ ਜਾਂ ਫਿਰ ਇਲਾਜ ਵਿੱਚੇ ਹੀ ਛੱਡ ਦਿੱਤਾ ਜਾਂਦਾ ਹੈ ਉਦੋਂ ਇਨ੍ਹਾਂ ਜੀਵਾਣੂਆਂ ਵਿਚ ਦਵਾਈ ਤੋਂ ਆਪਦੀ ਰੱਖਿਆ ਕਰਨ ਦੀ ਯੋਗਤਾ ਪੈਦਾ ਹੋ ਜਾਂਦੀ ਹੈ । ਇਸ ਹਾਲਤ ਵਿਚ ਰੋਗ ਦਾ ਸਫਾਇਆ ਕਰਦੇ ਸਮੇਂ ਕਈ ਮੁਸ਼ਕਲਾਂ ਆਉਂਦੀਆਂ ਹਨ। ਇਸ ਲਈ ਯੌਨ ਸਬੰਧੀ ਰੋਗਾਂ ਨਾਲ ਪੀੜਤ ਸਾਰੇ ਵਿਅਕਤੀਆਂ ਨੂੰ ਨਿਮਨ ਲਿਖਤ ਗੱਲਾਂ ਵੱਲ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ :

1 ਜੇ ਉਨ੍ਹਾਂ ਨੂੰ ਇਨਫੈਕਸ਼ਨ ਹੋ ਚੁੱਕੀ ਹੋਵੇ ਤਾਂ ਸਮੇਂ ਸਿਰ ਉਸਦਾ ਪੂਰਾ ਇਲਾਜ ਕਰਾਓ। ਡਾਕਟਰ ਨਾਲ ਸਲਾਹ ਕੀਤੇ ਬਗੈਰ ਖੁਦ ਹੀ ਇਲਾਜ ਨੂੰ ਵਿਚਕਾਰ ਅਧੂਰਾ ਨਾ ਛੱਡੋ । ਅੱਛਾ ਹੈ ਜੇ ਇਲਾਜ ਰਿਪੋਰਟ ਦੇ ਨਕਾਰਾਤਮਕ ਆਉਣ ਤੱਕ ਜਾਰੀ ਰੱਖਿਆ ਜਾਵੇ ।

2. ਯੌਨ ਰੋਗਾਂ ਦਾ ਇਲਾਜ ਔਰਤ ਤੇ ਮਰਦ ਦੋਹਾਂ ਨੂੰ ਇੱਕੋ ਸਮੇਂ ਦਿੱਤਾ ਜਾਵੇ। ਭਾਂਵੇ ਉਨ੍ਹਾਂ ਵਿਚੋਂ ਕਿਸੇ ਇੱਕ ਵਿਚ ਰੋਗ ਦਾ ਕੋਈ ਵੀ ਲੱਛਣ ਨਾ ਹੋਵੇ। ਪਤੀ ਪਤਨੀ ਦੋਹਾਂ ਦੀ ਇਲਾਜ ਤੋਂ ਪਹਿਲਾਂ ਤੇ ਬਾਅਦ ਜਾਂਚ ਕਰਕੇ ਤਸੱਲੀ ਕਰ ਲਈ ਜਾਵੇ ।

3 ਇੱਕ ਵਾਰ ਸਫਲ ਇਲਾਜ ਹੋ ਜਾਣ ਤੇ ਜੇ ਫਿਰ ਕਿਸੇ ਗਨੋਰੀਆ ਰੋਗੀ ਨਾਲ ਯੌਨ ਸਬੰਧ ਬਣਾ ਲਿਆ ਜਾਵੇ ਤਾਂ ਦੁਬਾਰਾ ਇਨਫੈਕਸ਼ਨ ਦੀ ਪੂਰੀ ਸੰਭਾਵਨਾ ਰਹਿੰਦੀ ਹੈ ਕਿਉਂਕਿ ਇਨ੍ਹਾਂ ਰੋਗੀਆਂ ਨੂੰ ਕੋਈ ਲੰਬੇ ਸਮੇਂ ਦੀ ਰੋਗ ਪ੍ਰਤੀਰੋਧਕ ਸ਼ਕਤੀ ਵਿਕਸਤ ਨਹੀਂ ਹੋ ਸਕਦੀ। ਇਸ ਲਈ ਦੁਬਾਰਾ ਕਿਸੇ ਰੋਗੀ ਨਾਲ ਸੈਕਸ ਸਬੰਧ ਨਾ ਬਣਾਏ ਜਾਣ

4. ਪ੍ਰਭਾਵਿਤ ਜਣਨਇੰਦਰੀਆਂ ਨੂੰ ਜਾਂ ਆਸ ਪਾਸ ਨੂੰ ਚੁੰਮਣ, ਚੱਟਣ ਜਾਂ ਛੂਹਣ ਨਾਲ ਰੋਗ ਮੂੰਹ ਜਾਂ ਸੰਪਰਕ ਵਿਚ ਆਏ ਅੰਗਾਂ ਨੂੰ ਵੀ ਹੋ ਸਕਦਾ ਹੈ। ਇਸ ਲਈ ਇਸ ਸਬੰਧੀ ਪੂਰੀ ਸਾਵਧਾਨੀ ਵਰਤੀ ਜਾਵੇ।

ਗੋਨੋਰੀਆ ਦੇ ਇਲਾਜ ਲਈ ਨਿਮਨਲਿਖਤ ਐਂਟੀ-ਬਾਇਟਿਕਸ ਬੇਹੱਦ ਪ੍ਰਭਾਵਸ਼ਾਲੀ ਸਮਝੇ ਜਾਂਦੇ ਹਨ।

1 ਪੈਨਸਲੀਨ : ਵੈਸੇ ਤਾਂ ਗੋਨੋਕੋਕਲ ਜੀਵਾਣੂ (ਬੈਕਟੀਰੀਆ) ਦੇ ਵਿਰੁੱਧ ਪੈਨਸਲੀਨ ਸਭ ਤੋਂ ਪ੍ਰਭਾਵਸ਼ਾਲੀ ਦਵਾਈ ਸਿੱਧ ਹੋਈ ਹੈ ਪਰ ਪੈਨਸਲੀਨ ਦੇ ਪ੍ਰਤੀ ਕਈ ਵਿਅਕਤੀਆਂ ਨੂੰ ਰੀਐਕਸ਼ਨ ਵੀ ਹੋ ਸਕਦਾ ਹੈ ਜੋ ਕਈ ਵਾਰ ਜਾਨਲੇਵਾ ਸਾਬਤ ਹੋ ਜਾਂਦੀ ਹੈ। ਇਸੇ ਕਾਰਨ ਪੈਨਸਲੀਨ ਦੀ ਵਰਤੋਂ ਸੀਮਿਤ ਹੁੰਦੀ ਜਾ ਰਹੀ ਹੈ । ਵੈਸੇ ਹੁਣ ਪੈਨਸਲੀਨ ਦੀ ਜਗ੍ਹਾ ਲੈਣ ਲਈ ਇਸਦੇ ਕਈ ਅਤਿਸੰਵੇਦਨਸ਼ੀਲ ਰੂਪ ਵੀ ਬਜਾਰ ਵਿਚ ਮਿਲਦੇ ਹਨ। ਇਹ ਵੀ ਪੈਨਸਲੀਨ ਵਾਂਗ ਹੀ ਜੀਵਾਣੂਆਂ ਵਿਰੁੱਧ ਪ੍ਰਭਾਵਸ਼ਾਲੀ ਹਨ ਤੇ ਪੈਨਸਲੀਨ ਦੇ ਮੁਕਾਬਲੇ ਵੱਧ ਸੁਰੱਖਿਅਤ ਹਨ। ਇਸ ਲਈ ਐਂਟੀਬਾਇਟਿਕ ਵਜੋਂ ਇਨ੍ਹਾਂ ਦੀ ਵਰਤੋਂ ਵਧਦੀ ਜਾ ਰਹੀ ਹੈ। ਐਮੋਕਸੀਸਲੀਨ ਨਾਮਕ ਐਂਟੀਬਾਇਟਿਕ ਗ੍ਰਾਮ ਪਾਜ਼ਿਟਿਵ ਤੇ ਨੈਗੇਟਿਵ ਦੋਹਾਂ ਜੀਵਾਣੂਆਂ ਪ੍ਰਤੀ ਪ੍ਰਭਾਵਸ਼ਾਲੀ ਪਾਈ ਗਈ ਹੈ। ਐਮੋਕਸੀਸਿਲੀਨ ਦੇ ਨਾਲ ਕਲੇਵਲੇਨਿਕ ਐਸਿਡ ਦਾ ਸੇਵਨ ਵੀ ਕੀਤਾ ਜਾਵੇ ਤਾਂ ਗੋਨੋਰੀਆ ਦੀ ਇਨਫੈਕਸ਼ਨ ਜਲਦੀ ਹੀ ਕੰਟਰੋਲ ਹੋ ਜਾਂਦੀ ਹੈ। ਪੈਨਸਲੀਨ ਤੋਂ ਇਲਾਵਾ ਟੈਟਰਾਸਾਈਕਲੀਨ ਗਰੁੱਪ ਦੀਆਂ ਡੋਕਸੀਸਾਈਕਲੀਨ, ਟੈਟਰਾਸਾਈਕਲੀਨ ਤੇ ਮਾਈਨੋਸਾਈਕਲੀਨ ਵੀ ਗਨੋਰੀਆ ਨੂੰ ਖਤਮ ਕਰਦੀਆਂ ਹਨ। ਇਸ ਤੋਂ ਇਲਾਵਾ ਗੋਨੋਰੀਆ ਦੀ ਇਨਫੈਕਸ਼ਨ ਵਿਚ ਸਿਫੈਲੋਸਪੋਰਿਨ (Cephalosporins) ਸਮੂਹ ਦੀਆਂ ਸਿਫਾਜੋਲਿਨ ਸੋਡੀਅਮ, ਸੈਪਟੀਜੋਕਸਿਨ ਤੇ ਸੇਫੋਲੈਕਸਿਨ ਵੀ ਲਾਭਕਾਰੀ ਹੁੰਦੀਆਂ ਹਨ। ਦਵਾਈ ਵਰਤਣ ਦੇ 36 ਘੰਟਿਆਂ ਵਿਚ ਹੀ ਰੋਗ ਗਨੋਰੀਆ ਜੀਵਾਣੂਆਂ ਦੀ ਜਾਂਚ ਵਿੱਚ ਨੈਗੇਟਿਵ ਹੋ ਜਾਂਦਾ ਹੈ। ਪਰ ਰੋਗੀ ਨੂੰ ਇਸ ਦਵਾਈ ਦੀ ਵਰਤੋਂ ਇੱਕ ਹਫਤਾ ਕਰਵਾਈ ਜਾਂਦੀ ਹੈ ਗੋਨੋਰੀਆ ਇਨਫੈਕਸ਼ਨ ਲਈ ਦੋ ਨਵੀਂਆਂ ਅਤੀ ਪ੍ਰਭਾਵਸ਼ਾਲੀ ਦਵਾਈਆਂ ਹਨ - ਐਜੀਥਰੋਮਾਈਸਿਨ ਤੇ ਰੇਕਸੀਥਰੋਮਾਈਸਨ ਜੇ ਗਨੋਰੀਆ ਦੀ ਇਨਫੈਕਸ਼ਨ ਪੁਰਾਣੀ ਹੈ ਜਾਂ ਉਸਦੇ ਨਾਲ ਹੋਰ ਜੀਵਾਣੂਆਂ ਦੀ ਇਨਫੈਕਸ਼ਨ ਵੀ ਮੌਜੂਦ ਹੈ ਤਾਂ ਰੈਕਸੀਥਰੋਮਾਈਸਿਨ ਦੀ ਵਰਤੋਂ 21 ਦਿਨਾਂ ਤੱਕ ਕਰਵਾਈ ਜਾਂਦੀ ਹੈ ।

*ਸਫਾ 12 ਦੀ ਬਾਕੀ*

ਵਜੋਂ ਕੀਤੀ ਜਾ ਸਕਦੀ ਹੈ ।

ਸ) ਜਾਂਚ ਸਮੇਂ ਪਿੰਡ ਦੇ ਮੋਹਤਬਰ ਬੰਦੇ ਜਿਵੇਂ ਸਰਪੰਚ, ਨੰਬਰਦਾਰ, ਮਿਉਂਸਪਲ ਕਮਿਸ਼ਨਰ, ਇਲਾਕੇ ਦੇ ਮਾਸਟਰ, ਡਾਕਟਰ, ਥਾਣੇਦਾਰ ਆਦਿ ਦੀ ਮੌਜੂਦਗੀ ਠੀਕ ਰਹਿੰਦੀ ਹੈ । ਤੱਥਾਂ ਨੂੰ ਆਧੁਨਿਕ ਯੰਤਰਾਂ ਜਿਵੇਂ ਟੇਪਰਿਕਾਰਡਰ, ਕੈਮਰਾ, ਵੀਡਿਓ ਕੈਮਰਾ ਆਦਿ ਨਾਲ ਸੰਭਵ ਹੱਦ ਤੱਕ ਰਿਕਾਰਡ ਕਰ ਲੈਣਾ ਚਾਹੀਦਾ ਹੈ ਤਾਂ ਜੋ ਪਿੱਛੋਂ ਕੋਈ ਵੀ ਵਿਅਕਤੀ ਜਾਂਚ ਨੂੰ ਝੁਠਲਾ ਨਾ ਸਕੇ।

ਹ) ਜਾਂਚ ਕਰਤਾ ਨੂੰ ਭਾਂਵੇ ਪੱਕਾ ਪਤਾ ਹੁੰਦਾ ਹੈ ਕਿ ਪੁਨਰ ਜਨਮ ਹੋ ਹੀ ਨਹੀਂ ਸਕਦਾ ਪਰ ਇਸਦੇ ਬਾਵਜੂਦ ਪ੍ਰਸ਼ਨ ਪੁੱਛਣ ਲੱਗਿਆਂ ਤਲਖ-ਬਹਿਸ ਜਾਂ ਪੁਨਰ ਜਨਮ ਦੀ ਕਹਾਣੀ ਨੂੰ ਤੁਰੰਤ ਝੂਠਾ ਕਰਾਰ ਦੇਣ ਦੀ ਥਾਂ ਸਬਰ ਅਤੇ ਨਿਮਰਤਾ ਨਾਲ ਜਾਂਚ ਮੁਕੰਮਲ ਕਰਕੇ ਤੱਥਾਂ ਨੂੰ ਇਸ ਢੰਗ ਨਾਲ ਪੇਸ਼ ਕਰਨਾ ਚਾਹੀਦਾ ਹੈ ਕਿ ਲੋਕ ਆਪਣੇ ਆਪ ਇਹ ਸਿੱਟਾ ਕੱਢਣ ਕਿ ਪੁਨਰ ਜਨਮ ਦੀ ਕਹਾਣੀ ਝੂਠੀ ਹੈ।

ਕ) ਜਿਸ ਮਰੇ ਵਿਅਕਤੀ ਦਾ ਪੁਨਰ ਜਨਮ ਦੱਸਿਆ ਜਾਂਦਾ ਹੋਵੇ ਉਸਦੇ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਹਿਕਰਮੀਆਂ, ਦੋਸਤਾਂ, ਇਲਾਕੇ ਦੇ ਲੋਕਾਂ ਨੂੰ ਤੱਥਗਤ ਜਾਣਕਾਰੀ ਪਹਿਲਾਂ ਲੈਣੀ ਚਾਹੀਦੀ ਹੈ । ਇਹ ਜਾਣਕਾਰੀ ਲੈਣ ਸਮੇਂ ਸਰੋਤ-ਪਾਤਰਾਂ ਨੂੰ ਪਤਾ ਨਹੀਂ ਲੱਗਣਾ ਚਾਹੀਦਾ ਕਿ ਇਹ ਜਾਣਕਾਰੀ ਕਿਸ ਕਿਸਮ ਦੇ ਪ੍ਰਸ਼ਨ ਪੁੱਛਣ ਲਈ ਵਰਤੀ ਜਾਵੇਗੀ।

ਖ) ਪੁਨਰ ਜਨਮ ਵਾਲੇ ਵਿਅਕਤੀ ਤੋਂ ਪਹਿਲਾਂ ਆਮ ਪ੍ਰਸ਼ਨ ਤੇ ਫਿਰ ਵਿਸ਼ੇਸ਼ ਤੱਥਾਂ ਉਤੇ ਆਧਾਰਿਤ ਪ੍ਰਸ਼ਨ ਪੁੱਛੇ ਜਾਣ। ਅਜਿਹੇ ਸਮੇਂ ਕਿਸੇ ਹੋਰ ਵਿਅਕਤੀ ਨੂੰ ਸੰਕੇਤ ਕਰਨ ਜਾਂ ਵਿਆਖਿਆ ਕਰਨ ਤੋਂ ਰੋਕ ਦਿੱਤਾ ਜਾਵੇ। ਇਹ ਪੁੱਛੇ ਜਾਣ ਵਾਲੇ ਪ੍ਰਸ਼ਨ ਹਰ ਕੇਸ ਵਿਚ ਵੱਖਰੇ ਹੁੰਦੇ ਹਨ। ਇਹ ਪ੍ਰਸ਼ਨ ਪੁੱਛੇ ਜਾਣ ਤੋਂ ਪਹਿਲਾਂ ਜਾਂਚ ਟੀਮ ਦੇ ਆਗੂ ਨੂੰ ਹਰ ਹਾਲਤ ਵਿਚ ਗੁਪਤ ਰੱਖਣੇ ਚਾਹੀਦੇ ਹਨ।

ਗ) ਜਾਂਚ ਪੜਤਾਲ ਦੇ ਅੰਤ ਵਿਚ ਪੁਨਰ ਜਨਮ ਦੀ ਝੂਠੀ ਕਹਾਣੀ ਨੂੰ ਬੇ ਲਿਹਾਜ਼ ਹੋ ਕੇ ਨੰਗਾ ਕਰਨਾ ਚਾਹੀਦਾ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਆਮ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਪੁਨਰ ਜਨਮ ਦਾ ਸਿਧਾਂਤ ਲੁਟੇਰੀ ਸ੍ਰੇਣੀ ਦੇ ਹੱਕ ਵਿਚ ਹੈ । ਇਸ ਦੇ ਚੱਕਰ ਵਿਚੋਂ ਨਿਕਲਣ ਲਈ ਸੁਸਾਇਟੀ ਦੀ ਸਹਾਇਤਾ ਕਰਨ, ਇਸੇ ਵਿਚ ਹੀ ਮਨੁੱਖ ਜਾਤੀ ਦਾ ਭਵਿੱਖ ਜੁੜਿਆ ਹੋਇਆ ਹੈ। ਮਨੁੱਖ ਦੇ ਪੁਨਰ ਜਨਮ ਜਾਂ ਅਮਰ ਹੋਣ ਦੀ ਸੰਭਾਵਨਾ ਵਿਗਿਆਨਕ ਸੋਚ ਵਿਚ ਤਾਂ ਹੋ ਸਕਦੀ ਹੈ। ਰੂੜੀਵਾਦੀ, ਅਧਿਆਤਮਕ, ਰਹੱਸਵਾਦੀ ਫਲਸਫੇ ਵਿੱਚ ਹਰਗਿਜ਼ ਨਹੀਂ ਹੈ।

*ਨੋਟ : ਪੁਨਰ ਜਨਮ ਬਾਰੇ ਕਿਤਾਬ ਛਪਾਈ ਅਧੀਨ ਹੈ । ਜੇ ਕਿਸੇ ਕੋਲ ਕੋਈ ਕੇਸ ਰਿਪੋਰਟ ਜਾਂ ਵਿਸ਼ੇ ਨਾਲ ਸਬੰਧਤ ਲੇਖ ਹੈ ਤਾਂ ਉਹ ਤੁਰੰਤ ਦਫਤਰ ਨੂੰ ਭੇਜਣ ਦੀ ਕ੍ਰਿਪਾਲਤਾ ਕਰੇ ।*

# ਪੁਰਾਤਨ ਰਿਸ਼ੀਆਂ ਮੁਨੀਆਂ 'ਚ ਕਾਮ ਵਾਸਨਾ

ਪ੍ਰੀਤਮ ਸਿੰਘ ਆਜ਼ਾਦ

ਵਰਤਮਾਨ ਨੂੰ ਨਿੰਦਣਾ, ਭੂਤ ਦੀ ਸਲਾਹੁਤਾ ਕਰਨੀ ਅਤੇ ਭਵਿੱਖ ਬਾਰੇ ਚਿੰਤਤ ਰਹਿਣਾ ਇੱਕ ਇਨਸਾਨੀ ਫਿਤਰਤ ਹੈ। ਜਦ ਬਜ਼ੁਰਗ ਆਪਸ ਵਿਚ ਸਮਾਜ ਬਾਰੇ ਗੱਲਬਾਤ ਕਰਦੇ ਹਨ ਤਾਂ ਵਰਤਮਾਨ ਯੁੱਗ ਨੂੰ ਨਿੰਦਦੇ ਹਨ ਅਤੇ ਪੁਰਾਤਨ ਯੁੱਗ ਨੂੰ ਸਤਯੁੱਗ ਜਾਂ ਰਾਮਰਾਜ ਕਹਿ ਕੇ ਸਲਾਹੁੰਦੇ ਹਨ। ਸਾਡੇ ਧਾਰਮਿਕ ਪ੍ਰਚਾਰਕ ਵੀ ਪੁਰਾਤਨ ਭਾਰਤ ਨੂੰ ਸੋਨੇ ਦੀ ਚਿੜੀਆ ਕਹਿੰਦੇ ਹਨ ਅਤੇ ਆਮ ਪ੍ਰਚਾਰ ਕਰਦੇ ਹਨ ਕਿ ਉਸ ਸਮੇਂ ਦੁੱਧ ਦੀਆਂ ਨਦੀਆਂ ਵਹਿੰਦੀਆਂ ਸਨ। ਲੋਕ ਸੱਚਵਾਦੀ ਅਤੇ ਸੁਖੀ ਸਨ। ਚੋਰੀ, ਡਾਕਾ, ਲੁੱਟ ਖਸੁੱਟ, ਧੋਖਾਬਾਜ਼ੀ ਅਤੇ ਜ਼ਬਰ-ਜਿਨਾਹ ਨਾਂ ਦੀ ਕੋਈ ਚੀਜ਼ ਨਹੀਂ ਸੀ। ਲੋਕਾਂ ਦਾ ਚਰਿੱਤਰ ਬਹੁਤ ਉੱਚਾ ਸੀ । ਲੋਕ ਅਮਨ ਚੈਨ ਨਾਲ ਰਹਿੰਦੇ ਸਨ। ਦਰਵਾਜ਼ਿਆਂ ਨੂੰ ਜਿੰਦਰੇ ਨਹੀਂ ਸਨ ਲਾਉਂਦੇ। ਵੇਦਾਂ ਨੂੰ ਗਿਆਨ ਦਾ ਭੰਡਾਰ ਕਹਿੰਦੇ ਹਨ ਅਤੇ ਇਹ ਵੀ ਦਾਅਵਾ ਕਰਦੇ ਹਨ ਕਿ ਅਜੋਕੀ ਸਾਇੰਸ ਵੀ ਵੇਦਾਂ ਦੀ ਹੀ ਦੇਣ ਹੈ । ਇਸ ਤਰਾਂ ਵੇਦਾਂ, ਪੁਰਾਣਾਂ ਆਦਿ ਗਰੰਥਾਂ ਅਤੇ ਪੁਰਾਤਨ ਰਿਸ਼ੀਆਂ ਮੁਨੀਆਂ ਦੀ ਬਹੁਤ ਸਲਾਹੁਤਾ ਕੀਤੀ ਜਾਂਦੀ ਹੈ ।

ਜਦ ਵੇਦਾਂ ਅਤੇ ਪੁਰਾਤਨ ਗਰੰਥਾਂ ਅਤੇ ਰਿਸ਼ੀਆਂ ਮੁਨੀਆਂ ਦੇ ਜੀਵਨ ਨੂੰ ਉੱਚੇ ਚੜ੍ਹ ਕੇ ਵੇਖਿਆ ਤਾਂ ਪੁਰਾਤਨ ਰਿਸ਼ੀ ਮੁਨੀ ਨੀਚ ਮਨੁੱਖ ਨਜ਼ਰ ਆਏ। ਪਤਾ ਨਹੀਂ ਸਾਡੇ ਧਾਰਮਕ ਪ੍ਰਚਾਰਕ ਇਨ੍ਹਾਂ ਰਿਸ਼ੀਆਂ ਮੁਨੀਆਂ ਅਤੇ ਦੇਵਤਿਆਂ ਦੇ ਤਪ ਤਿਆਗ ਅਤੇ ਸੱਚ ਆਚਾਰ ਦਾ ਵਰਨਣ ਕਿਵੇਂ ਕਰਦੇ ਹਨ ? ਜਾਂ ਤਾਂ ਇਨ੍ਹਾਂ ਲੋਕਾਂ ਨੇ ਪੁਰਾਤਨ ਗਰੰਥਾਂ ਦੀ ਘੋਖ ਚੰਗੀ ਤਰ੍ਹਾਂ ਨਹੀਂ ਕੀਤੀ ਜਾਂ ਐਵੇਂ ਹੀ ਸ਼ਰਧਾ ਭਾਵ ਨਾਲ ਰਿਸ਼ੀਆਂ ਮੁਨੀਆਂ ਅਤੇ ਦੇਵਤਿਆਂ ਦੀ ਸੰਖ ਵਜਾ ਕੇ, ਟੱਲ ਖੜਕਾ ਕੇ ਪੂਜਾ ਕੀਤੀ ਜਾ ਰਹੀ ਹੈ। ਉਹ ਤਾਂ ਆਮ ਆਦਮੀ ਨਾਲੋਂ ਵੀ ਘਟੀਆ ਅਤੇ ਚਰਿੱਤਰਹੀਣ ਸਨ। ਉਨ੍ਹਾਂ ਵਿਚ ਸੱਚੇ ਆਚਾਰ ਅਤੇ ਸਦਾਚਾਰ ਨਾਮ ਦੀ ਕੋਈ ਚੀਜ਼ ਨਹੀਂ ਸੀ । ਉਹ ਤਾਂ ਭਗਵੇਂ ਕੱਪੜਿਆਂ ਅਤੇ ਜਟਾਵਾਂ ਦੇ ਭੇਸ਼ ਵਿਚ ਦੁਸ਼ਟ, ਕਪਟੀ ਅਤੇ ਸ਼ੈਤਾਨ ਸਨ। ਪੁਰਾਤਨ ਰਿਸ਼ੀ ਮੁਨੀ ਅਤੇ ਦੇਵਤੇ ਆਪਣੀ ਹਉਮੈ ਨੂੰ ਪੱਠੇ ਪਾਉਂਦੇ ਰਹੇ ਅਤੇ ਉਨਾਂ ਸਮਾਜ ਭਲਾਈ ਅਤੇ ਲੋਕਾਂ ਨੂੰ ਚੰਗਾ ਸਦਾਚਾਰਕ ਜੀਵਨ ਜਿਊਣ ਦੀ ਸਿੱਖਿਆ ਨਹੀਂ ਦਿੱਤੀ। ਲੋਕਾਂ ਦੀ ਅਨਪੜ੍ਹਤਾ, ਮੂਰਖਤਾ ਤੋਂ ਪੂਰਾ ਪੂਰਾ ਫਾਇਦਾ ਉਠਾਉਂਦੇ ਰਹੇ ਅਤੇ ਲੋਕਾਂ ਨੂੰ ਡਰਾ ਧਮਕਾ ਕੇ ਸਰਾਪ ਦਾ ਡਰ ਦੇ ਕੇ ਆਪਣੀ ਕਾਮ ਭੁੱਖ ਪੂਰੀ ਕਰਦੇ ਰਹੇ । ਇਹ ਰਿਸ਼ੀ ਮੁਨੀ ਕਾਮੀ ਮਨੁੱਖ ਸਨ। ਪੁਰਾਤਨ ਗਰੰਥਾਂ ਅਤੇ ਵੇਦਾਂ ਵਿੱਚ ਇਨ੍ਹਾਂ ਭੱਦਰ ਪੁਰਸ਼ ਰਿਸ਼ੀਆਂ ਮੁਨੀਆਂ ਅਤੇ ਦੇਵਤਿਆਂ ਦੀ ਕਾਮ ਵਾਸ਼ਨਾ ਦਾ ਪੂਰਾ ਪੂਰਾ ਵਰਨਣ ਮਿਲਦਾ ਹੈ ।

ਇੰਦਰ ਨੂੰ ਦੇਵਤਿਆਂ ਦਾ ਰਾਜਾ ਕਿਹਾ ਜਾਂਦਾ ਹੈ। ਇੰਦਰ ਵਿਚ ਇੰਨ੍ਹੀ ਜਿਆਦਾ ਕਾਮ ਵਾਸ਼ਨਾ ਸੀ ਕਿ ਉਹ ਸੁੰਦਰ ਇਸਤਰੀ ਵੇਖਕੇ ਆਪਣੀ ਸੁੱਧ ਬੁੱਧ ਗੁਆ ਲੈਂਦਾ ਅਤੇ ਹਰ ਤਰ੍ਹਾਂ ਦੇ ਛਲ ਕਪਟ ਨਾਲ ਉਹ ਇਸਤਰੀ ਨਾਲ ਸਹਿਵਾਸ ਜਰੂਰ ਕਰਦਾ। ਜਦ ਤੱਕ ਉਹ ਇਉਂ ਨਾ ਕਰ ਲੈਂਦਾ ਉਸਦਾ ਖਾਣਾ ਪੀਣਾ ਹਰਾਮ ਹੋ ਜਾਂਦਾ। ਇੰਦਰ ਦੇਵਤਾ ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਉਤੇ ਮੋਹਿਤ ਸੀ, ਸੁੰਦਰ ਅਹੱਲਿਆ ਨਾਲ ਸੰਗ ਕਰਨ ਲਈ ਹਮੇਸ਼ਾ ਮੌਕਾ ਤਾੜਦਾ ਰਹਿੰਦਾ। ਇੱਕ ਵਾਰ ਗੌਤਮ ਰਿਸ਼ੀ ਆਪਣੇ ਆਸ਼ਰਮ ਤੋਂ ਰਾਤ ਨੂੰ ਬਾਹਰ ਗਏ ਹੋਏ ਸਨ। ਮੌਕਾ ਤਾੜ ਕੇ ਇੰਦਰ ਨੇ ਚੰਦਰਮਾ ਦੀ ਮਦਦ ਨਾਲ ਗੌਤਮ ਰਿਸ਼ੀ ਦਾ ਭੇਸ ਧਾਰ ਕੇ ਆਸ਼ਰਮ ਵਿਚ ਜਾ ਕੇ ਅਹੱਲਿਆ ਨਾਲ ਰਾਤ ਬਿਤਾਈ ਅਤੇ ਅਹੱਲਿਆ ਨੇ ਰਾਤ ਸਮੇਂ ਇੰਦਰ ਨੂੰ ਪਛਾਣ ਲਿਆ ਅਤੇ ਬਾਅਦ ਵਿੱਚ ਉਸ ਨੂੰ ਚਲੇ ਜਾਣ ਲਈ ਕਿਹਾ। ਆਸ਼ਰਮ ਵਿਚੋਂ ਜਦੋਂ ਇੰਦਰ ਜਾ ਰਿਹਾ ਸੀ ਤਾਂ ਗੌਤਮ ਰਿਸ਼ੀ ਆ ਗਏ ਅਤੇ ਉਨ੍ਹਾਂ ਇੰਦਰ ਦੇਵਤਾ ਨੂੰ ਸਰਾਪ ਦਿੱਤਾ। (ਹਵਾਲੇ ਲਈ ਦੇਖੋ ਬਾਲਮੀਕ ਰਮਾਇਣ ਕਾਂਡ 48 ਸ਼ਲੋਕ 17 ਤੋਂ 22 ਤੱਕ) ਜਦ ਰਿਸ਼ੀਆਂ ਮੁਨੀਆਂ ਦੇ ਤਪ ਨਾਲ ਇੰਦਰ ਦਾ ਸਿੰਘਾਸਨ ਡੋਲਣ ਲੱਗਦਾ ਅਤੇ ਉਸ ਨੂੰ ਡਰ ਪੈਦਾ ਹੁੰਦਾ ਤਾਂ ਇੰਦਰ ਸੁੰਦਰ ਅਪਸਰਾਵਾਂ ਨੂੰ ਭੇਜ ਕੇ ਰਿਸ਼ੀਆਂ ਦੀ ਤਪੱਸਿਆ ਭੰਗ ਕਰ ਦਿੰਦਾ। ਰਿਸ਼ੀ ਮੁਨੀ ਵੀ ਤਪੱਸਿਆ ਛੱਡ ਕੇ ਸੁੰਦਰੀਆਂ ਨੂੰ ਕਬੂਲਦੇ ਰਹੇ ਅਤੇ ਉਨਾਂ ਦਾ ਸਾਥ ਮਾਣਦੇ ਰਹੇ। ਪੁਰਾਤਨ ਗਰੰਥਾਂ ਤੋਂ ਪਤਾ ਲੱਗਦਾ ਹੈ ਕਿ ਇੰਦਰ ਨੇ ਉਰਵਸ਼ੀ, ਰੰਭਾ ਅਤੇ ਮੇਨਕਾ ਆਦਿ ਸੁੰਦਰੀਆਂ ਰਿਸ਼ੀਆਂ ਮੁਨੀਆਂ ਦੇ ਤਪ ਭੰਗ ਕਰਨ ਲਈ ਭੇਜੀਆਂ ।

ਇੰਦਰ ਵਲੋਂ ਭੇਜੀਆਂ ਗਈਆਂ ਸੁੰਦਰੀਆਂ ਰਿਸ਼ੀਆਂ ਮੁਨੀਆਂ ਨਾਲ ਸੰਗ ਕਰਦੀਆਂ ਰਹੀਆਂ ਅਤੇ ਆਪਣੀ ਸੰਤਾਨ ਆਸ਼ਰਮਾਂ ਵਿਚ ਛੱਡ ਕੇ ਇੰਦਰ ਪਾਸ ਚਲੀਆਂ ਜਾਂਦੀਆਂ। ਪੁਰਾਤਨ ਗਰੰਥਾਂ ਵਿਚ ਵਰਨਣ ਮਿਲਦਾ ਹੈ ਕਿ ਮਹਾਂਰਿਸ਼ੀ ਵਿਸ਼ਵਾ ਮਿੱਤਰ ਦਾ ਤਪ ਭੰਗ ਕਰਨ ਲਈ ਇੰਦਰ ਨੇ ਅਤਿ ਸੁੰਦਰ ਮੇਨਕਾ ਨੂੰ ਭੇਜਿਆ। ਜਦ ਮਹਾਂਰਿਸ਼ੀ ਵਿਸ਼ਵਾਮਿੱਤਰ ਨੇ ਮੇਨਕਾ ਨੂੰ ਵੇਖਿਆ ਤਾਂ ਉਸ ਨੇ ਆਪਣੀ ਮਾਲਾ ਵਗਾਹ ਮਾਰੀ ਅਤੇ ਮੇਨਕਾ ਮਗਰ ਪੈ ਗਿਆ । ਮਹਾਂਰਿਸ਼ੀ ਵਿਸ਼ਵਾਮਿੱਤਰ ਅਤੇ ਮੇਨਕਾ ਦੇ ਮੇਲ ਨਾਲ ਇੱਕ ਲੜਕੀ ਨੇ ਜਨਮ ਲਿਆ ਜਿਸ ਦਾ ਨਾਮ ਸ਼ਕੁੰਤਲਾ ਰੱਖਿਆ ਗਿਆ । ਮੇਨਕਾ ਸ਼ਕੁੰਤਲਾ ਨੂੰ ਛੱਡ ਕੇ ਵਾਪਸ ਇੰਦਰ ਪਾਸ ਚਲੀ ਗਈ ਅਤੇ ਮਹਾਂਰਿਸ਼ੀ ਵਿਸ਼ਵਾਮਿੱਤਰ ਨੂੰ ਆਪਣੇ ਤਪ ਭੰਗ ਹੋਣ ਦਾ ਅਹਿਸਾਸ ਹੋਇਆ । ਬਾਅਦ ਵਿੱਚ ਰਿਸ਼ੀ ਕਣਵ ਨੇ ਸ਼ਕੁੰਤਲਾ ਦੀ ਪਾਲਣਾ ਕੀਤੀ । ਇਸੇ ਸ਼ਕੁੰਤਲਾ ਨਾਲ ਸ਼ਿਕਾਰ ਖੇਡਣ ਆਏ ਇੱਕ ਰਾਜ ਕੁਮਾਰ ਨੇ ਪ੍ਰੇਮ ਕੀਤਾ ਜਿਸ ਤੋਂ ਇੱਕ ਲੜਕੇ ਨੇ ਜਨਮ ਲਿਆ ਜਿਸ ਦਾ ਨਾਮ ਭਾਰਤ ਰੱਖਿਆ ਗਿਆ। ਕਿਹਾ ਜਾਂਦਾ ਹੈ ਕਿ ਇਸੇ "ਭਾਰਤ" ਦੇ ਨਾਮ ਤੋਂ ਹੀ ਸਾਡੇ ਦੇਸ਼ ਦਾ ਨਾਮ ਭਾਰਤਵਰਤਾ ਪਿਆ।

ਮਹਾਂਭਾਰਤ ਦੇ ਹੀ ਅਧਿਆਏ 65 ਦੇ ਸ਼ਲੋਕ 75 ਅਤੇ 76 ਅਨੁਸਾਰ ਮਹਾਰਿਸ਼ੀ ਪ੍ਰਾਸ਼ਰ ਨਦੀ ਪਾਰ ਕਰਦੇ ਹੋਏ, ਬੇੜੀ ਚਲਾ ਰਹੀ ਮਲਾਹ ਦੀ ਪੁੱਤਰੀ ਸੱਤਿਆਵਤੀ ਉਤੇ ਮੋਹਿਤ ਹੋ ਗਏ ਅਤੇ ਸੱਤਿਆਵਤੀ ਨਾਲ ਬੇੜੀ ਵਿੱਚ ਹੀ ਸੰਗ ਕੀਤਾ। ਇਸ ਮੇਲ ਤੋਂ ਇੱਕ ਲੜਕੇ ਨੇ ਜਨਮ ਲਿਆ ਜੋ ਮਹਾਂਰਿਸ਼ੀ ਵੇਦਵਿਆਸ ਦੇ ਨਾਮ ਨਾਲ ਪ੍ਰਸਿੱਧ ਹੋਇਆ। ਮਹਾਂਰਿਸ਼ੀ ਵੇਦ ਵਿਆਸ ਨੇ ਹੀ ਮਹਾਂਭਾਰਤ ਗਰੰਥ ਲਿਖਿਆ। ਬਾਅਦ ਵਿੱਚ ਮਲਾਹ ਦੀ ਲੜਕੀ ਸੱਤਿਆਵਤੀ ਉਤੇ ਰਾਜਾ

ਬਾਕੀ ਸ.ਫਾ .18.... ਤੇ



# ਨਰਕ ਅਤੇ ਸਵਰਗ

ਨਰਿੰਦਰ ਸਿੰਘ ਕਪੂਰ

ਵੱਖ ਵੱਖ ਧਰਮਾਂ ਨੇ ਨਰਕ ਅਤੇ ਸਵਰਗ ਨੂੰ ਵੱਖ ਵੱਖ ਢੰਗਾਂ ਨਾਲ ਬਿਆਨ ਕੀਤਾ ਹੈ ।

ਧਾਰਮਿਕ ਪ੍ਰਭਾਵਾਂ ਕਾਰਨ ਹਰ ਕੋਈ ਨਰਕ ਤੋਂ ਬਚਣਾ ਚਾਹੁੰਦਾ ਹੈ ਤੇ ਸਵਰਗ ਵਿਚ ਜਾਣਾ ਚਾਹੁੰਦਾ ਹੈ। ਇਹ ਸੋਚ ਇਸ ਤੱਥ ਦਾ ਨਤੀਜਾ ਹੈ ਕਿ ਮੌਤ ਨੂੰ ਟਾਲਿਆ ਨਹੀਂ ਜਾ ਸਕਦਾ। ਧਰਮ ਮੌਤ ਨੂੰ ਟਾਲ ਤਾਂ ਨਹੀਂ ਸਕਿਆ ਪਰ ਇਸ ਨੇ ਮੌਤ ਦੇ ਸੰਕਲਪ ਨੂੰ ਨਰਕ ਤੇ ਸਵਰਗ ਨਾਲ ਜੋੜ ਦਿੱਤਾ ਹੈ । ਸੁਭਾਵਕ ਹੀ ਨਾਸਤਕ ਵਿਅਕਤੀ ਰੱਬ ਦੀ ਹੋਂਦ ਤੋਂ ਮੁਨਕਰ ਹੋਣ ਕਾਰਨ, ਨਰਕ ਸਵਰਗ ਤੋਂ ਵੀ ਪ੍ਰਭਾਵਤ ਨਹੀਂ ਹੁੰਦੇ।

ਸੱਚ ਤਾਂ ਇਹ ਹੈ ਕਿ ਨਰਕ ਅਤੇ ਸਵਰਗ ਦੀ ਮਨੁੱਖੀ ਸੋਚ ਤੋਂ ਬਾਹਰ ਕੋਈ ਹੋਂਦ ਨਹੀਂ ਹੈ। ਹਰ ਧਰਮ ਨੇ ਨਰਕ ਦੇ ਡਰਾਵੇ ਦਿੱਤੇ ਹਨ ਤੇ ਸਵਰਗ ਦੇ ਲਾਰੇ ਲਾਏ ਹਨ। ਧਰਮ ਦੇ ਪ੍ਰਭਾਵ ਅਧੀਨ ਲੋਕ ਸਹਿਮਿਆ ਹੋਇਆ ਜੀਵਨ ਬਤੀਤ ਕਰਦੇ ਰਹੇ ਹਨ । ਭਾਰਤ ਵਿਚ ਹਜਾਰਾਂ ਸਾਲ ਤਪੱਸਿਆ ਕੀਤੀ ਜਾਂਦੀ ਰਹੀ ਹੈ ਤਾਂ ਕਿ ਮੁਕਤੀ ਪ੍ਰਾਪਤ ਕੀਤੀ ਜਾ ਸਕੇ ਪਰ ਕਿਸੇ ਨੇ ਕਿਸੇ ਨੂੰ ਨਹੀਂ ਪੁੱਛਿਆ ਕਿ ਭਾਈ ਤੁਹਾਨੂੰ ਇਸ ਜੀਵਨ ਵਿੱਚ ਤਕਲੀਫ ਕੀ ਹੈ ? ਇਸ ਪੱਖ ਤੋਂ ਕਿਹਾ ਜਾ ਸਕਦਾ ਹੈ ਕਿ ਨਰਕ ਅਤੇ ਸਵਰਗ ਦੇ ਸੰਕਲਪਾਂ ਨੇ ਨਾ ਕੇਵਲ ਮਨੁੱਖੀ ਸੋਚ ਨੂੰ ਬਲਹੀਣ ਕੀਤਾ ਹੈ ਸਗੋਂ ਮਨੁੱਖ ਨੂੰ ਆਪਣਾ ਜੀਵਨ ਉਸਾਰੂ ਲੀਹਾਂ ਉਤੇ ਪਾਉਣ ਤੋਂ ਵੀ ਰੋਕਿਆ ਹੈ ।

ਨਰਕ ਅਤੇ ਸਵਰਗ ਦੇ ਸੰਕਲਪ ਉਸਾਰਨ ਵਿਚ ਉਤਪਾਦਨ ਦੇ ਢੰਗ, ਪ੍ਰਕਿਰਤਕ ਹਾਲਤਾਂ ਅਤੇ ਭੂਗੋਲਿਕ ਸਥਿਤੀਆਂ ਨੇ ਅਹਿਮ ਰੋਲ ਅਦਾ ਕੀਤਾ ਹੈ। ਜਿੱਥੇ ਗਰਮੀ ਬਹੁਤ ਪੈਂਦੀ ਹੈ ਉਥੇ ਕਿਹਾ ਗਿਆ ਕਿ ਨਰਕ ਵਿੱਚ ਕਦੀ ਨਾ ਬੁਝਣ ਵਾਲੀ ਅੱਗ ਲੱਗੀ ਰਹਿੰਦੀ ਹੈ ਅਤੇ ਸਵਰਗ ਵਿੱਚ ਠੰਡੀਆਂ ਹਵਾਵਾਂ ਚਲਦੀਆਂ ਹਨ। ਕਿਹਾ ਗਿਆ ਕਿ ਨਰਕ ਵਿਚ ਸੜ੍ਹਿਹਾਂਦ ਹੀ ਸੜ੍ਹਿਹਾਂਦ ਹੁੰਦੀ ਹੈ ਪਰ ਸਵਰਗ ਵਿੱਚ ਸੁਗੰਧੀਆਂ ਹੀ ਸੁਗੰਧੀਆਂ ਹੁੰਦੀਆਂ ਹਨ । ਮੁਸਲਮਾਨਾਂ, ਯਹੂਦੀਆਂ ਅਤੇ ਇਸਾਈਆਂ ਨੇ ਸਵਰਗ ਦੇ ਜਿਹੜੇ ਨਕਸ਼ੇ ਬਣਾਏ ਉਨ੍ਹਾ ਉਤੇ ਇਨ੍ਹਾਂ ਧਰਮਾਂ ਦੇ ਜਨਮ ਸਥਾਨਾਂ ਦੀਆਂ ਭੂਗੋਲਿਕ ਸਥਿਤੀਆਂ ਦਾ ਡੂੰਘਾ ਪ੍ਰਭਾਵ ਪਿਆ ਹੈ। ਉਦਾਂਹਰਣ ਵਜੋਂ ਉਪਰੋਕਤ ਤਿੰਨੇ ਧਰਮ ਰੇਤਲੇ ਇਲਾਕਿਆਂ ਵਿਚ ਜਨਮੇ ਜਿੱਥੇ ਮੀਂਹ ਨਹੀਂ ਪੈਂਦਾ, ਹਰਿਆਵਲ ਨਹੀਂ ਹੁੰਦੀ, ਪਹਾੜ ਨਹੀਂ ਹੁੰਦੇ, ਝਰਨੇ ਝੀਲਾਂ ਆਦਿ ਨਹੀਂ ਹੁੰਦੀਆਂ । ਇਹ ਸਾਰੀਆਂ ਚੀਜ਼ਾਂ ਇਨ੍ਹਾਂ ਨੇ ਸਵਰਗ ਵਿੱਚ ਪਾ ਦਿੱਤੀਆਂ ਅਰਥਾਤ ਕਿਹਾ ਗਿਆ ਕਿ ਸਵਰਗ ਵਿਚ ਆਬਸ਼ਾਰਾਂ ਹਨ, ਝੀਲਾਂ ਝਰਨੇ ਹਨ, ਸਦਾਬਹਾਰ ਬਾਗ ਹਨ, ਰਿਮਝਿਮ ਮੀਂਹ ਪੈਂਦਾ ਹੈ ਆਦਿ। ਸਪਸ਼ਟ ਹੈ ਕਿ ਰੇਤਲੇ ਇਲਾਕਿਆਂ ਦੇ ਧਰਮਾਂ ਨੇ ਸਵਰਗ ਨੂੰ ਠੰਡੀਆਂ ਅਤੇ ਸੁਖਾਵੀਆਂ ਥਾਵਾਂ ਵਜੋਂ ਪੇਸ਼ ਕੀਤਾ ਹੈ। ਦੂਜੇ ਪਾਸੇ ਸਦਾ ਬਰਫ ਨਾਲ ਢਕੀਆਂ ਥਾਵਾਂ 'ਤੇ ਰਹਿਣ ਵਾਲੇ ਲੋਕਾਂ ਦਾ ਸਵਰਗ ਦਾ ਸੰਕਲਪ ਬਿਲਕੁਲ ਵੱਖਰਾ ਹੈ। ਠੰਡੇ ਇਲਾਕਿਆਂ ਦੇ ਲੋਕਾਂ ਲਈ ਸਵਰਗ ਅਜਿਹੀ ਥਾਂ ਹੈ ਜਿੱਥੇ ਹਰ ਸਮੇਂ ਸੂਰਜ ਚਮਕਦਾ ਹੈ, ਜਿੱਥੇ ਗਰਮ ਪਾਣੀ ਦੇ ਚਸ਼ਮੇ ਹਨ, ਜਿੱਥੇ ਘੁੰਮਣ ਫਿਰਨ ਦੀਆਂ ਖੁੱਲ੍ਹਾਂ ਹਨ ।

ਇਵੇਂ ਹੀ ਮੁਸਲਮਾਨਾਂ ਵਿਚ ਪਰਦੇ ਦੀ ਰਸਮ ਕਰਕੇ ਔਰਤ ਦਾ ਚਿਹਰਾ ਵੇਖਣਾ ਨਸੀਬ ਨਹੀਂ ਹੁੰਦਾ ਤੇ ਕਿਹਾ ਜਾਣ ਲੱਗ ਪਿਆ ਕਿ ਸਵਰਗ ਵਿੱਚ ਹੂਰਾਂ ਮਿਲਣਗੀਆਂ ਕਿਉਂਕਿ ਆਮ ਕਰਕੇ ਮੌਤ ਬੁਢਾਪੇ ਵਿੱਚ ਆਉਂਦੀ ਹੈ । ਇਸ ਲਈ. ਇਹ ਵਿਚਾਰ ਪ੍ਰਚਾਰਿਆ ਗਿਆ ਕਿ ਸਵਰਗ ਵਿਚ ਹਰ ਕੋਈ ਸਦਾ ਜਵਾਨੀ ਦੀ ਅਵਸਥਾ ਵਿਚ ਵਿਚਰਦਾ ਹੈ। ਦੂਜੇ ਪਾਸੇ ਸ਼ਰਧਾਲੂਆਂ ਨੂੰ ਡਰਾਉਣ ਲਈ ਕਿਹਾ ਗਿਆ ਕਿ ਨਰਕ ਵਿਚ ਰੋਣ ਪਿੱਟਣ ਦੀਆਂ ਆਵਾਜ਼ਾਂ ਆਉਂਦੀਆਂ ਰਹਿੰਦੀਆਂ ਹਨ, ਕੀੜੇ ਮਕੌੜੇ ਵੱਢ ਵੱਢ ਖਾਂਦੇ ਹਨ, ਖਾਜ ਕਰਨ ਤੋਂ ਹੀ ਵਿਹਲ ਨਹੀਂ ਮਿਲਦੀ, ਉਥੇ ਹਰ ਕੋਈ ਬੁੱਢਾ, ਹੋਰ ਬੁੱਢਾ ਹੋਈ ਜਾਂਦਾ ਹੈ । ਸਪਸ਼ਟ ਹੈ ਕਿ ਧਰਮ ਨੇ ਨਰਕ ਦੇ ਸੰਕਲਪ ਵਿਚੋਂ ਸਾਰੇ ਦੁੱਖ ਪਾ ਦਿੱਤੇ ਜਿੰਨਾਂ ਦਾ ਸਾਹਮਣਾ ਸ਼ਰਧਾਲੂਆਂ ਨੂੰ ਆਪਣੀ ਉਪਜੀਵਕਾ ਕਮਾਉਣ ਲਈ ਕਰਨਾ ਪੈਂਦਾ ਹੈ ਤੇ ਸਵਰਗ 'ਚ ਉਹ ਸਾਰੇ ਸੁਖ ਪਾ ਦਿੱਤੇ ਜਿਨ੍ਹਾਂ ਲਈ ਸ਼ਰਧਾਲੂਆਂ ਦਾ ਦਿਲ ਤਾਂਘਦਾ ਹੈ ।

ਕਿਹਾ ਜਾਂਦਾ ਹੈ ਕਿ ਨਰਕ ਵਿਚ ਅਸ਼ਾਂਤ ਰੂਹਾਂ ਨਿਰੰਤਰ ਭਟਕਣ ਵਿਚ ਪਈਆਂ ਰਹਿੰਦੀਆਂ ਹਨ ।

ਸਵਰਗ ਨੂੰ ਧਰਤੀ ਤੋਂ ਉਪਰ ਕਿਆਸਿਆ ਗਿਆ ਹੈ ਜਦੋਂ ਕਿ ਨਰਕ ਨੂੰ ਧਰਤੀ ਤੋਂ ਨੀਂਵਾਂ। ਆਸਮਾਨ ਆਸ਼ਾਂ ਉਮੀਦਾਂ ਦਾ ਪ੍ਰਤੀਕ ਹੈ ਜਦੋਂ ਕਿ ਖੂਹ ਨਰਕ ਦਾ ਪ੍ਰਤੀਕ ਹੈ । ਆਸਮਾਨ ਵਿੱਚ ਚਾਨਣਾ, ਖੁੱਲ੍ਹ ਅਤੇ ਸੁਤੰਤਰਤਾ ਹੈ ਜਦ ਕਿ ਖੂਹ ਵਿੱਚ ਹਨੇਰਾ, ਸਲ੍ਹਾਬ ਤੇ ਤੰਗੀ ਹੁੰਦੀ ਹੈ । ਨਰਕ ਅਤੇ ਸਵਰਗ ਦਾ ਸੰਕਲਪ ਜਿਉਂਦਿਆਂ ਨੂੰ ਮਰਿਆਂ ਨਾਲੋਂ ਅਤੇ ਇਸ ਸੰਸਾਰ ਨੂੰ ਦੂਜੇ ਸੰਸਾਰ ਨਾਲੋਂ ਨਖੇੜਨ ਲਈ ਵੀ ਵਰਤਿਆ ਜਾਂਦਾ ਰਿਹਾ ਹੈ ।

ਨਰਕ ਦੰਡ ਦਾ ਪ੍ਰਤੀਕ ਹੈ। ਜਦ ਕਿ ਸਵਰਗ ਇਕ ਪ੍ਰਕਾਰ ਦਾ ਇਨਾਮ ਹੈ। ਇਨ੍ਹਾਂ ਅਰਥਾਂ ਵਿੱਚ ਹੀ ਅਸੀਂ ਜੀਵਨ ਵਿੱਚ ਨਰਕ ਅਤੇ ਸਵਰਗ ਦੀ ਵਰਤੋਂ ਕਰਦੇ ਰਹਿੰਦੇ ਹਾਂ। ਮਰਨ ਉਪਰੰਤ ਵਿਛੜੀ ਰੂਹ ਦੀ ਆਤਮਾ ਦੀ ਸ਼ਾਂਤੀ ਲਈ ਕੀਤੀ ਜਾਣ ਵਾਲੀ ਅਰਦਾਸ ਦਾ ਆਧਾਰ ਵੀ ਇਹ ਹੈ ਕਿ ਸੰਗਤ ਅਰਦਾਸ ਰਾਹੀਂ ਗੁਰੂ ਮਹਾਂਰਾਜ ਨੂੰ ਸਿਫਾਰਸ਼ ਕਰਦੀ ਹੈ ਕਿ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣਾ ਅਰਥਾਤ ਇਹ ਨਿਸ਼ਚਿਤ ਹੈ ਕਿ ਗੁਰੂ ਹੀ ਜਰੂਰ ਸਵਰਗ ਵਿੱਚ ਹਨ ਤੇ ਉਨ੍ਹਾਂ ਦੇ ਚਰਨਾਂ ਵਿਚ ਰਹਿਣ ਵਾਲਾ ਵੀ ਸਵਰਗ ਦਾ ਵਾਸੀ ਬਣ ਜਾਵੇਗਾ।

ਹਰ ਇੱਕ ਧਰਮ ਵਿਚ ਨਰਕ ਅਤੇ ਸਵਰਗ ਤੋਂ ਇੱਕ ਵੱਖਰਾ ਸੰਕਲਪ ਵੀ ਹੈ ਜਿਸ ਨੂੰ ਬੈਕੁੰਠ ਕਹਿੰਦੇ ਹਨ। ਅੰਗਰੇਜ਼ੀ ਵਿੱਚ 'ਪੈਰਾਡਾਈਜ਼' ਅਤੇ 'ਹੈਵਨ' ਵਿੱਚ ਅੰਤਰ ਹੈ । ਭੈੜੀਆਂ ਰੂਹਾਂ ਨਰਕ (ਹੈੱਲ) ਵਿੱਚ ਜਾਂਦੀਆਂ ਹਨ, ਚੰਗੀਆਂ ਰੂਹਾਂ ਸਵਰਗ (ਹੈਵਨ) ਵਿੱਚ ਜਾਂਦੀਆਂ ਹਨ ਪਰ ਰੱਬ ਬੈਕੁੰਠ (ਪੈਰਾਡਾਈਜ਼) 'ਚ ਰਹਿੰਦਾ ਹੈ।

ਬੈਕੁੰਠ ਦੀ ਸਥਿਤੀ ਨਰਕ ਅਤੇ ਸਵਰਗ ਵਿਚਕਾਰ ਗਿਣੀ ਗਈ ਹੈ ਜਿੱਥੇ ਮਰਨ ਉਪਰੰਤ ਵਿਅਕਤੀ ਦੇ ਕਰਮਾਂ ਦੇ ਆਧਾਰ ਤੇ ਉਸ ਨੂੰ ਨਰਕ ਜਾਂ ਸਵਰਗ ਵਿੱਚ ਭੇਜਿਆ ਜਾਂਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਨਰਕ ਦੇ ਦਰਵਾਜੇ ਸਦਾ ਖੁੱਲ੍ਹੇ ਹਨ ਪਰ ਸਵਰਗ ਦਾ ਰਾਹ ਸੂਈ ਦੇ

ਨੱਕੋ ਨਾਲੋਂ ਵੀ ਤੰਗ ਹੈ । ਜੇ ਚੰਗੇ ਕਰਮ ਕੀਤੇ ਹੋਣ ਤਾਂ ਸਵਰਗ ਦੇ ਪੁਲ ਚੌੜੇ ਹੋ ਜਾਂਦੇ ਹਨ ਤੇ ਪਰੀਆਂ ਸਵਾਗਤ ਲਈ ਆਉਂਦੀਆਂ ਹਨ । ਇਹ ਸਾਰਾ ਕੁੱਝ ਮਨੁੱਖ ਨੂੰ ਧਰਮ ਦੀ ਦ੍ਰਿਸ਼ਟੀ ਤੋਂ ਮਾੜੇ ਕੰਮ ਕਰਨ ਤੋਂ ਰੋਕਣ ਤੇ ਚੰਗੇ ਕੰਮ ਕਰਨ ਲਈ ਉਤਸ਼ਾਹ ਦੇਣ ਦੇ ਉਦੇਸ਼ ਨਾਲ ਕਿਹਾ ਜਾਂਦਾ ਰਿਹਾ ਹੈ । ਹਰ ਧਰਮ ਨੇ 'ਚੰਗੇ' ਅਤੇ 'ਮਾੜੇ' ਨੂੰ ਆਪਣੇ ਦ੍ਰਿਸ਼ਟੀਕੋਣ ਨਾਲ ਪੇਸ਼ ਕੀਤਾ ਹੈ ।

ਹਿੰਦੂ ਧਰਮ ਅਨੁਸਾਰ ਕਰਮਾਂ ਦੇ ਆਧਾਰ ਉਤੇ ਵਿਅਕਤੀ ਨੇ ਇਸ ਸੰਸਾਰ ਵਿਚ ਮੁੜ ਕੇ ਆਉਣਾ ਹੈ ਤੇ ਉਸ ਨੇ ਆਪਣੇ ਕਰਮਾਂ ਦੇ ਆਧਾਰ ਉਤੇ 21 ਨਰਕਾਂ ਵਿਚੋਂ ਕਿਸੇ ਇੱਕ ਨਰਕ ਵਿੱਚ ਸਜਾ ਵੀ ਭੁਗਤਣੀ ਹੈ। ਜਨਮਾਂ ਦਾ ਚੱਕਰ ਉਦੋਂ ਤੱਕ ਚਲਦਾ ਰਹੇਗਾ ਜਦੋਂ ਤੱਕ ਆਤਮਾ ਦੀ ਮੁਕਤੀ ਨਹੀਂ ਹੋ ਜਾਂਦੀ ।

ਬੁੱਧ ਧਰਮ ਵੀ ਦੁੱਖਾਂ ਸੁੱਖਾਂ ਨੂੰ ਕਰਮਾਂ ਦਾ ਫਲ ਮੰਨਦਾ ਹੈ । ਬੁੱਧ ਧਰਮ ਅਨੁਸਾਰ ਮਰੇ ਵਿਅਕਤੀ ਦੇ ਮੁਕੱਦਮੇ ਦੀ ਸੁਣਵਾਈ 49 ਦਿਨ ਹੁੰਦੀ ਹੈ ਤੇ ਉਸ ਉਪਰੰਤ ਉਸ ਨੂੰ ਨਰਕ ਜਾਂ ਸਵਰਗ ਵਿਚ ਰਹਿਣ ਲਈ ਪਾਸ ਮਿਲ ਜਾਂਦਾ ਹੈ ।

ਸਪਸ਼ਟ ਹੈ ਕਿ ਹਰ ਧਰਮ ਨੇ ਅਤੇ ਹਰ ਫਿਰਕੇ ਨੇ ਨਰਕ ਅਤੇ ਸਵਰਗ ਬਾਰੇ ਆਪਣੀ ਲੋੜ ਅਤੇ ਸਥਿਤੀ ਅਨੁਸਾਰ ਭਿੰਨ ਭਿੰਨ ਅਰਥ ਕੱਢੇ ਹਨ ਜਿਹੜੇ ਮਨੁੱਖੀ ਮਨ ਵਿੱਚ ਛੁਪੇ ਡਰਾਂ ਤੇ ਤਾਂਘਾਂ ਉਤੇ ਉਸਾਰੇ ਹੋਏ ਹਨ। ਨਰਕ ਅਤੇ ਸਵਰਗ ਦੀ ਹੋਂਦ ਕਲਪਨਾ ਵਿਚ ਹੀ ਹੈ।

ਵਿਗਿਆਨ ਦੇ ਪ੍ਰਭਾਵ ਨਾਲ ਧਰਮ ਦਾ ਪ੍ਰਭਾਵ ਘਟ ਰਿਹਾ ਹੈ ਤੇ ਮਨੁੱਖੀ ਸੋਚ ਉਤੇ ਨਰਕ ਅਤੇ ਸਵਰਗ ਦੇ ਸੰਕਲਪ ਦੀ ਪਕੜ ਵੀ ਢਿੱਲੀ ਪੈ ਗਈ ਹੈ। ਪਦਾਰਥਵਾਦ ਅਨੁਸਾਰ ਇਹ ਸੰਸਾਰ ਹੀ ਸੱਚ ਹੈ ਇਸ ਤੋਂ ਇਲਾਵਾ ਕੋਈ ਸੱਚਾਈ ਨਹੀਂ ।

ਇਸ ਨਵੀਂ ਵਿਚਾਰਧਾਰਾ ਦਾ ਅਸਰ ਇਹ ਹੋਇਆ ਹੈ ਕਿ ਮਨੁੱਖ ਦਾ ਆਪਣੇ ਆਪ ਵਿਚ ਵਿਸ਼ਵਾਸ ਵਧਿਆ ਹੈ ਤੇ ਹੁਣ ਉਹ ਨਰਕ ਦੇ ਡਰਾਵੇ ਤੇ ਸਵਰਗ ਦੇ ਲਾਰੇ ਦੀ ਪ੍ਰਵਾਹ ਨਹੀਂ ਕਰਦਾ।

## ਸ਼ੋਕ ਸਮਾਚਾਰ

ਇਕਾਈ ਬਰਨਾਲਾ ਦੇ ਖਜ਼ਾਨਚੀ ਅਤੇ ਸਰਗਰਮ ਰੰਗਕਰਮੀ ਸੁਖਦੇਵ ਸਿੰਘ ਦੇ ਮਾਤਾ ਗੁਰਦੇਵ ਕੌਰ ਜੀ ਦੇ ਦੇਹਾਂਤ ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ ।

*****

ਇਕਾਈ ਪਾਤੜਾਂ ਦੇ ਸੀਨੀਅਰ ਮੈਂਬਰ ਕਰਨੈਲ ਸਿੰਘ ਭੁਚੋਕਾ ਦੇ ਨੌਜਵਾਨ ਪੁੱਤਰ ਗੁਰਚਰਨ ਸਿੰਘ ਚੰਨ ਦੀ ਇੱਕ ਸੜਕ ਹਾਦਸੇ ਵਿਚ ਮੌਤ ਹੋ ਗਈ ਸੀ । ਅਦਾਰਾ ਤਰਕਸ਼ੀਲ ਸਬੰਧਿਤ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ ।

*****

ਇਕਾਈ ਬਰਗਾੜੀ ਦੇ ਮੈਂਬਰ ਸਾਥੀ ਮਹਿੰਦਰ ਮਲਵਈ ਦੀ ਬੇਵਕਤ ਮੌਤ ਤੇ ਅਦਾਰਾ ਤਰਕਸ਼ੀਲ, ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦਾ ਹੈ ਅਤੇ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ ।

*****

ਇਕਾਈ ਜਲੰਧਰ ਦੇ ਪ੍ਰਧਾਨ ਜਰਨੈਲ ਸਿੰਘ ਖੁਰਲਾ ਕਿੰਗਰਾ ਦੇ ਭਰਾ ਭਗਵਾਨ ਸਿੰਘ ਜੀ ਦੀ ਅਚਾਨਕ ਹੋਈ ਮੌਤ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹੈ ।

*(ਸਫਾ 16 ਦੀ ਬਾਕੀ)*

ਸ਼ਾਂਤਨੂੰ ਮੋਹਿਤ ਹੋ ਗਏ ਅਤੇ ਉਸ ਨਾਲ ਵਿਆਹ ਕਰ ਲਿਆ। ਇਨ੍ਹਾਂ ਦੇ ਦੋ ਲੜਕੇ ਪੈਦਾ ਹੋਏ ਜੋ ਜਵਾਨੀ ਵਿੱਚ ਨਿਰਸੰਤਾਨ ਹੀ ਮਰ ਗਏ। ਰਾਜ ਸਿੰਘਾਸਨ ਦਾ ਵਾਰਸ ਪੈਦਾ ਕਰਨ ਲਈ ਸੱਤਿਆਵਤੀ ਨੇ ਵੇਦ ਵਿਆਸ ਨੂੰ ਸ਼ਾਹੀ ਮਹਿਲਾਂ ਵਿੱਚ ਰੱਖਿਆ। ਨਿਰਸੰਤਾਨ ਮਰ ਗਏ ਰਾਜ ਕੁਮਾਰਾਂ ਦੀਆਂ ਪਤਨੀਆਂ ਅਤੇ ਇੱਕ ਦਾਸੀ ਨਾਲ ਮੇਲ ਤੋਂ ਧ੍ਰਿਤਰਾਸ਼ਟਰ, ਪਾਂਡੂ ਅਤੇ ਵਿਦੁਰ ਦਾ ਜਨਮ ਹੋਇਆ। ਸਾਰੇ ਮਹਾਂਭਾਰਤ ਦੀ ਬਰੀਕੀ ਨਾਲ ਘੋਖ ਕੀਤੀ ਜਾਵੇ ਤਾਂ ਇੱਕ ਵੀ ਹਲਾਲ ਦੀ ਔਲਾਦ ਨਹੀਂ ਮਿਲਦੀ। ਸਾਰਾ ਮਹਾਂਭਾਰਤ ਹੀ ਨਜਾਇਜ ਸਬੰਧਾਂ ਨਾਲ ਭਰਿਆ ਪਿਆ ਹੈ ।

ਇੱਕ ਹੋਰ ਮਹਾਂਰਿਸ਼ੀ ਕੰਡੂ, ਗੋਮਤੀ ਨਦੀ ਦੇ ਕੰਢੇ ਤਪ ਕਰ ਰਹੇ ਸਨ । ਇੱਕ ਦਿਨ ਉਨ੍ਹਾ ਨੇ ਸੁੰਦਰ ਪਰਮਲੋਚਾ ਨਾਮੀ ਅਪਸਰਾ ਵੇਖੀ ਅਤੇ ਉਸ ਉਪਰ ਮੋਹਿਤ ਹੋ ਗਏ । ਤਪ ਛੱਡ ਦਿੱਤਾ ਅਤੇ ਉਸ ਸੁੰਦਰੀ ਨੂੰ ਲੈ ਕੇ ਮੰਦਰਾਚਲ ਦੀ ਗੁਫਾ 'ਚ ਲੁਕ ਗਏ।

ਰਿਗਵੇਦ ਰਾਹੀਂ ਵੀ ਪੁਰਾਤਨ ਸਮੇਂ ਦੇ ਰਿਸ਼ੀਆਂ ਮੁਨੀਆਂ ਅਤੇ ਰਾਜਿਆਂ ਦੀ ਕਾਮਵਾਸ਼ਨਾ ਬਾਰੇ ਪਤਾ ਲਗਦਾ ਹੈ । ਪੁਰਾਤਨ ਸਮੇਂ ਵਿੱਚ ਵੀ ਬਲਾਤਕਾਰ ਅਤੇ ਗਰਭਪਾਤ ਆਮ ਹੁੰਦੇ ਸਨ । ਰਿਗ ਵੇਦ ਰਾਹੀਂ ਪਤਾ ਲਗਦਾ ਹੈ ਕਿ ਕਿਵੇਂ ਇਨ੍ਹਾਂ ਰਿਸ਼ੀਆਂ ਮੁਨੀਆਂ ਅਤੇ ਦੇਵਤਿਆਂ ਨੇ ਭੈਣ ਭਰਾ ਅਤੇ ਪਿਉ ਧੀ ਦੇ ਰਿਸ਼ਤੇ ਨੂੰ ਮਿੱਟੀ 'ਚ ਰੋਲਿਆ । ਰਿਗ ਵੇਦ (10-1-10/7-11) ਅਨੁਸਾਰ ਯਮੀ ਆਪਣੇ ਭਰਾ ਯਮ ਨੂੰ ਨਜਾਇਜ ਸਬੰਧ ਬਨਾਉਣ ਲਈ ਉਕਸਾਉਂਦੀ ਹੈ ਜੋ ਉਸ ਨੂੰ ਫਟਕਾਰਦਾ ਹੈ । ਇਹ ਹੈ ਰਿਗਵੇਦ ਦਾ ਗਿਆਨ । ਪਾਠਕ ਖੁਦ ਅੰਦਾਜਾ ਲਗਾ ਲੈਣ ਕਿ ਇਨ੍ਹਾਂ ਵੇਦਾਂ ਨੂੰ ਸਾਡੇ ਧਾਰਮਿਕ ਪ੍ਰਚਾਰਕ ਗਿਆਨ ਦਾ ਭੰਡਾਰ ਕਹਿੰਦੇ ਨਹੀਂ ਥੱਕਦੇ ਵਿੱਚ ਕੀ ਕੀ ਊਟ ਪਟਾਂਗ ਅਤੇ ਸਮਾਜ ਨੂੰ ਗੁੰਮਰਾਹ ਕਰਨ ਵਾਲੀਆਂ ਸਾਖੀਆਂ ਅਤੇ ਗੰਦ ਭਰਿਆ ਪਿਆ ਹੈ । ਕੀ ਅਜਿਹੇ ਪੁਰਾਤਨ ਗਰੰਥ ਪੜ੍ਹਨ ਅਤੇ ਪ੍ਰਚਾਰਨ ਨਾਲ ਸਾਡਾ ਸਿਰ ਸ਼ਰਮ ਨਾਲ ਨਹੀਂ ਝੁਕਦਾ। ਕੀ ਪੁਰਾਤਨ ਸਮਾਂ ਸਤਯੁਗ ਸੀ ਜਾਂ ਦੁਸ਼ਟਯੁਗ ਜਾਂ ਨਰਕਯੁਗ ਸੀ ? ਇਹ ਸੋਚਣ ਵਾਲੀ ਗੱਲ ਹੈ ।

ਰਿਗਵੇਦ (10-5-6116) 'ਚ ਰਿਸ਼ੀ ਪ੍ਰਜਾਪਤੀ ਦਾ ਆਪਣੀ ਪੁੱਤਰੀ ਨਾਲ ਨਜਾਇਜ ਸਬੰਧਾਂ ਦਾ ਵਰਨਣ ਮਿਲਦਾ ਹੈ ਜਿਸ 'ਚੋਂ ਰੁਦਰ ਦੀ ਉਤਪੱਤੀ ਹੋਈ।

ਭਗਵਤ ਪੁਰਾਣ ਦੇ ਦੂਸਰੇ ਖੰਡ ਦੇ ਤੀਸਰੇ ਅਧਿਆਏ ਅਨੁਸਾਰ ਇੱਕ ਵਾਰ ਰਿਸ਼ੀ ਸ਼ਿਸ਼ ਅਸ਼ਵਨੀ ਕੁਮਾਰ ਮਹਾਂਰਿਸ਼ੀ ਚਵਨ ਦੇ ਆਸ਼ਰਮ 'ਚ ਗਏ ਅਤੇ ਉਸਦੀ ਗੈਰਹਾਜਰੀ ਵਿੱਚ ਗੁਰੂ-ਪਤਨੀ ਸੁਪਨਿਆ ਨੂੰ ਵਰਗਲਾਇਆ ਕਿ ਬੁੱਢੇ ਅਤੇ ਨਿਕੰਮੇ ਰਿਸ਼ੀ ਨੂੰ ਛੱਡ ਕੇ ਉਸ ਨਾਲ ਚੱਲੇ ਅਤੇ ਜ਼ਿੰਦਗੀ ਦਾ ਲੁਤਫ ਉਠਾਵੇ। ਮਨੂ ਸਮਿਰਤੀ ਅਨੁਸਾਰ ਰਿਸ਼ੀਆਂ ਦੀਆਂ ਪਤਨੀਆਂ ਆਪਣੇ ਪਤੀਆਂ ਦੇ ਚੇਲਿਆਂ ਨਾਲ ਨਜਾਇਜ ਸਬੰਧ ਬਨਾਉਂਦੀਆਂ ਸਨ। ਮਨੂੰ ਨੇ ਚੇਲਿਆਂ ਨੂੰ ਗੁਰੂ ਪਤਨੀ ਦੀ ਮਾਲਸ਼ ਕਰਨ ਤੇ ਸਿਰ ਨੂੰ ਤੇਲ ਲਗਾਉਣ ਤੋਂ ਮਨ੍ਹਾਂ ਕਰ ਦਿੱਤਾ ਸੀ।

ਵੈਦਿਕ ਯੁਗ ਦੇ ਇਨ੍ਹਾਂ ਕਾਮਵਾਸ਼ਨਾ ਵਾਲੇ ਗਰੰਥਾਂ ਨੂੰ ਜਦੋਂ ਅਸੀਂ ਗਿਆਨ ਦਾ ਸੋਮਾ ਸਮਝਦੇ ਹਾਂ ਅਤੇ ਰਿਸ਼ੀਆਂ ਮੁਨੀਆਂ ਦੀ ਭਗਵਾਨ ਸਮਝ ਕੇ ਪੂਜਾ ਕਰਦੇ ਹਾਂ ਤਾਂ ਇਸ ਨਾਲੋਂ ਵੱਡੀ ਅਗਿਆਨਤਾ ਕੀ ਹੋ ਸਕਦੀ ਹੈ ।



# ਵਿਗਿਆਨ ਦਾ ਯੁੱਗ ਬਨਾਮ ਰੂੜੀਵਾਦੀ ਵਿਚਾਰਧਾਰਾ

ਅੱਜ ਦੇ ਜਿਸ ਵਿਗਿਆਨਕ ਯੁੱਗ ਵਿਚ ਅਸੀਂ ਜਿਉਂ ਰਹੇ ਹਾਂ ਇਸ ਵਿੱਚ ਵੀ ਲਗਭਗ 99% ਲੋਕ ਰੂੜੀਵਾਦੀ ਵਿਚਾਰਧਾਰਾ ਦੇ ਹਨ ਤੇ ਸਿਰਫ 1% ਲੋਕ ਹੀ ਵਿਗਿਆਨਕ ਸੋਚ ਵਾਲੇ ਹਨ। ਇੱਕ ਪਾਸੇ ਵਿਗਿਆਨ ਸਾਨੂੰ ਨਵੀਆਂ-ਨਵੀਆਂ ਕਾਢਾਂ ਕੱਢ ਕੇ ਹੈਰਾਨ ਕਰ ਰਿਹਾ ਹੈ। ਦੂਜੇ ਪਾਸੇ ਕੁਝ ਚਲਾਕ ਲੋਕ ਅਨਪੜ੍ਹ ਤੇ ਰੂੜੀਵਾਦੀ ਲੋਕਾਂ ਨੂੰ ਲੁੱਟੀ ਜਾ ਰਹੇ ਹਨ । ਕੁਝ ਢੌਂਗੀ ਲੋਕ ਧਾਗੇ ਤਵੀਤ, ਜਾਦੂ ਟੂਣੇ ਤੇ ਭਗਵਾਨ ਜਾਂ ਦੇਵੀ ਦੇਵਤਿਆਂ ਦੇ ਨਾਂ ਤੇ ਲੋਕਾਂ ਨਾਲ ਠੱਗੀਆਂ ਮਾਰੀ ਜਾ ਰਹੇ ਹਨ। ਕੁਝ ਲੋਕ ਥੋੜ੍ਹੀ ਬਹੁਤੀ ਹੱਥ ਦੀ ਸਫਾਈ ਨਾਲ ਜਾਂ ਲੋਕਾਂ ਨੂੰ ਗੁੰਮਰਾਹ ਕਰਕੇ ਭੋਲੇ ਭਾਲੇ ਲੋਕਾਂ ਦੀ ਮਾਨਸਿਕ, ਆਰਥਿਕ ਤੇ ਸਰੀਰਕ ਲੁੱਟ ਕਰੀ ਜਾ ਰਹੇ ਹਨ। ਇਹ ਸਾਰਾ ਕੁਝ ਸਾਡੇ ਸਮਾਜ ਦੀਆਂ ਪਿਛਾਂਹ ਖਿੱਚੂ ਰਵਾਇਤਾਂ ਕਾਰਨ ਵਾਪਰ ਰਿਹਾ ਹੈ। ਕੋਈ ਵੀ ਆਦਮੀ ਇਨ੍ਹਾਂ ਦੀਆਂ ਚਲਾਕੀਆਂ ਦੀ ਪੜਤਾਲ ਕਰਨ ਦੀ ਹਿੰਮਤ ਨਹੀਂ ਕਰਦਾ। ਸਿਰਫ ਕੁਝ ਲੋਕ ਹੀ ਜੋ ਵਿਗਿਆਨਕ ਵਿਚਾਰਧਾਰਾ ਨਾਲ ਜੁੜੇ ਹਨ, ਇਨ੍ਹਾਂ ਦਾ ਪਰਦਾ ਫਾਸ਼ ਕਰਕੇ ਇਨ੍ਹਾਂ ਨੂੰ ਭਜਾਉਣ ਵਿਚ ਯੋਗਦਾਨ ਪਾ ਰਹੇ ਹਨ । ਕਿਸੇ ਵੀ ਧਰਮ ਵਿਚ ਮੜ੍ਹੀਆਂ, ਮਸਾਣਾਂ ਦੀ ਪੂਜਾ ਨਹੀਂ ਲਿਖੀ। ਫਿਰ ਵੀ ਲੋਕ ਧੜਾ-ਧੜ ਇਨ੍ਹਾਂ ਨੂੰ ਮੰਨੀ ਜਾ ਰਹੇ ਹਨ। ਮੂਰਤੀ ਪੂਜਾ ਹੋ ਰਹੀ ਹੈ। ਦਰਖਤਾਂ ਜਿਵੇਂ ਪਿੱਪਲ, ਬੋਹੜ ਤੇ ਤੁਲਸੀ ਦੀ ਪੂਜਾ ਕਰਨੀ ਇੱਕ ਅੰਧ ਵਿਸ਼ਵਾਸ ਨਹੀਂ ਤਾਂ ਹੋਰ ਕੀ ਹੈ। ਪੁਰਾਣੇ ਰੀਤੀ ਰਿਵਾਜ਼ ਜੋ ਅੱਜ ਦੇ ਯੁਗ ਵਿਚ ਪੂਰੇ ਨਹੀਂ ਉਤਰਦੇ, ਉਨ੍ਹਾਂ ਨੂੰ ਮੰਨਣਾ ਆਪਣੀ ਅਕਲ ਨੂੰ ਗਹਿਣੇ ਰੱਖਣ ਤੋਂ ਸਿਵਾ ਹੋਰ ਕੁਝ ਨਹੀਂ ਹੈ।

> ***ਜੇ ਭਗਵਾਨ ਆਪਣੇ ਘਰ ਦੀ ਖ਼ੁਦ ਰਾਖੀ ਨਹੀਂ ਕਰ ਸਕਦਾ, ਉਹ ਭਲਾ ਦੂਸਰਿਆਂ ਦੀ ਰਾਖੀ ਕੀ ਕਰੇਗਾ ? ਮੜ੍ਹੀ-ਮਸਾਣੀ ਦੀ ਪੂਜਾ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮਨ੍ਹਾ ਕੀਤੀ ਸੀ ਪਰ ਗੁਰਬਾਣੀ ਨੂੰ ਮੰਨਣ ਵਾਲੇ ਬਹੁਤੇ ਲੋਕ ਉਨਾਂ ਦੇ ਕਹੇ ਦੀ ਉਲੰਘਣਾ ਕਰ ਰਹੇ ਹਨ, ਜੋ ਬਾਣੀ ਨੂੰ ਨਹੀਂ ਮੰਨਣ ਵਾਲੇ ਵੀ ਕਰਦੇ ਹਨ । ਜਿਵੇਂ ਮਟੀਆਂ ਤੇ ਲੱਸੀ ਪਾਉਣਾ, ਮਲੇਰਕੋਟਲੇ ਵਾਲੇ ਤੇ ਲਾਲਾਂ ਵਾਲੇ ਪੀਰ ਦੀਆਂ ਚੌਂਕੀਆਂ ਭਰਨੀਆਂ, ਪੁੱਛਾਂ ਲੈਣਾ, ਸ਼ੁਭ-ਅਸ਼ੁਭ ਸ਼ਗਨ ਵਿਚਾਰਨਾ ਤੇ ਜੋਤਿਸ਼ ਵਿਚ ਵਿਸ਼ਵਾਸ ਰੱਖਣਾ ਆਦਿ ।***

ਜਿੰਨੇ ਧਰਮ ਜਿਆਦਾ ਹਨ ਉਨਾ ਹੀ ਲੜਾਈ ਝਗੜਾ ਜਿਆਦਾ ਹੈ । ਕੁਝ ਧਰਮ ਦੇ ਠੇਕੇਦਾਰ ਭੋਲੇਭਾਲੇ ਲੋਕਾਂ ਦੇ ਜਜਬਾਤ ਭੜਕਾ ਕੇ ਆਪਣਾ ਤੋਰੀ ਫੁਲਕਾ ਚਲਾ ਰਹੇ ਹਨ । ਧਾਰਮਿਕ ਸਥਾਨਾਂ ਵਿਚ ਚੜ੍ਹਾਵੇ ਦੀ ਰਕਮ ਕੁਝ ਖਾਸ ਹੱਥਾਂ ਵਿਚ ਹੋਣ ਕਰਕੇ ਉਸਦੀ ਦੁਰਵਰਤੋਂ ਕੀਤੀ ਜਾਂਦੀ ਹੈ । ਜਦ ਕਿ ਇਹ ਆਮ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਹੁੰਦੀ ਹੈ । ਅਸੀਂ ਸਿਰਫ ਇਹ ਕਹਿ ਕੇ ਛੱਡ ਦਿੰਦੇ ਹਾਂ 'ਕਰੇ ਸੋ ਭਰੇ' । ਕੀ ਇਸ ਤਰ੍ਹਾਂ ਕਹਿਣ ਨਾਲ ਇਸ ਪ੍ਰਵਿਰਤੀ ਨੂੰ ਉਤਸ਼ਾਹਿਤ ਨਹੀਂ ਕੀਤਾ ਜਾ ਰਿਹਾ ? ਲੋਕ ਇਸ ਕਰਕੇ ਚੜ੍ਹਾਵਾ ਚੜ੍ਹਾਉਂਦੇ ਹਨ ਕਿ ਸਾਡਾ ਪੈਸਾ ਪ੍ਰਮਾਤਮਾ ਦੀ ਪੂਜਾ ਵਿੱਚ ਲੱਗੇਗਾ, ਤਾਂ ਫਿਰ ਜੋ ਲੋਕ ਇਸਦੀ ਦੁਰਵਰਤੋਂ ਕਰਦੇ ਹਨ ਪ੍ਰਮਾਤਮਾ ਉਨ੍ਹਾਂ ਨੂੰ ਰੋਕਦਾ ਕਿਉਂ ਨਹੀਂ ? ਸਗੋਂ ਇਹ ਲੋਕ ਹੋਰ ਤਰੱਕੀ ਕਰਦੇ ਜਾਂਦੇ ਹਨ।

ਪ੍ਰਮਾਤਮਾ ਦੇ ਮੰਦਰਾਂ ਨੂੰ ਲੁੱਟੇ ਜਾਣ ਦੀਆਂ ਬਹੁਤ ਸਾਰੀਆਂ ਮਿਸਾਲਾਂ ਇਤਿਹਾਸ ਵਿਚ ਮਿਲਦੀਆਂ ਹਨ । ਜਦੋਂ ਮੁਹੰਮਦ ਬਿਨ ਕਾਸਿਮ ਨੇ ਰਾਜਾ ਤਾਹਿਰ ਨੂੰ ਹਰਾਇਆ ਤਾਂ ਉਸ ਸਮੇਂ ਹੈਦਰਾਬਾਦ ਦੇ ਇੱਕ ਮੰਦਰ ਵਿਚੋਂ 40 ਤਾਂਬੇ ਦੀਆਂ ਦੇਗਾਂ ਸੋਨੇ ਦੀਆਂ ਭਰੀਆਂ ਹੋਈਆਂ ਲੁੱਟੀਆਂ ਜਿਨਾਂ ਵਿਚ 17200 ਮਣ ਸੋਨਾ ਸੀ। ਜਿਸ ਦੀ ਉਸ ਸਮੇਂ ਦੀ ਕੀਮਤ ਇੱਕ ਅਰਬ 72 ਕਰੋੜ ਰੁਪਏ ਸੀ। ਇਸ ਤੋਂ ਇਲਾਵਾ 60 ਹਜਾਰ ਠੋਸ ਸੋਨੇ ਦੀਆਂ ਮੂਰਤੀਆਂ ਜਿੰਨਾਂ ਵਿਚ ਸਭ ਤੋਂ ਵੱਡੀ ਮੂਰਤੀ ਦਾ ਵਜ਼ਨ 30 ਮਣ ਸੀ। ਹੀਰੇ ਪੰਨੇ ਮਾਣਕ ਮੋਤੀ ਇੰਨੇ ਸਨ ਕਿ ਉਨ੍ਹਾਂ ਨੂੰ ਕਈ ਊਠਾਂ ਤੇ ਲੱਦਿਆ ਗਿਆ । ਮੁਹੰਮਦ ਗਜ਼ਨਵੀ ਨੇ ਗਿਆਰਵੀਂ ਸਦੀ ਦੇ ਸ਼ੁਰੂ ਵਿਚ ਨਗਰਕੋਟ ਦੇ ਮੰਦਰ ਨੂੰ ਲੁੱਟਿਆ ਤੇ ਉਸ ਵਿਚੋਂ 700 ਮਣ ਸੋਨੇ ਦੀਆਂ ਮੋਹਰਾਂ, 700 ਮਣ ਸੋਨੇ ਚਾਂਦੀ ਦੇ ਬਰਤਨ ਤੇ 740 ਮਣ ਸੋਨਾ, 2000 ਮਣ ਚਾਂਦੀ ਤੇ 20 ਮਣ ਹੀਰੇ ਮੋਤੀ ਲੁੱਟੇ । ਕੀ ਭਗਵਾਨ ਉਥੇ ਮੌਜੂਦ ਨਹੀਂ ਸੀ, ਨਹੀਂ ਭਗਵਾਨ ਅਸਲ ਵਿਚ ਹੈ ਹੀ ਨਹੀਂ ਸੀ । ਜੋ ਭਗਵਾਨ ਆਪਣੇ ਘਰ ਦੀ ਖੁਦ ਰਾਖੀ ਨਹੀਂ ਕਰ ਸਕਦਾ ਉਹ ਭਲਾ ਦੂਸਰਿਆਂ ਦੀ ਰਾਖੀ ਕੀ ਕਰੇਗਾ । ਮੜ੍ਹੀ ਮਸਾਣੀ ਦੀ ਪੂਜਾ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮਨ੍ਹਾ ਕੀਤੀ ਸੀ ਪਰ ਗੁਰਬਾਣੀ ਨੂੰ ਮੰਨਣ ਵਾਲੇ ਬਹੁਤੇ ਲੋਕ ਉਨਾਂ ਦੇ ਕਹੇ ਦੀ ਉਲੰਘਣਾ ਕਰ ਰਹੇ ਹਨ, ਜੋ ਬਾਣੀ ਨੂੰ ਨਹੀਂ ਮੰਨਣ ਵਾਲੇ ਵੀ ਕਰਦੇ ਹਨ । ਜਿਵੇਂ ਮਟੀਆਂ ਤੇ ਲੱਸੀ ਪਾਉਣਾ, ਮਲੇਰ ਕੋਟਲੇ ਵਾਲੇ ਤੇ ਲਾਲਾਂ ਵਾਲੇ ਪੀਰ ਦੀਆਂ ਚੌਂਕੀਆਂ ਭਰਨੀਆਂ, ਪੁੱਛਾਂ ਲੈਣਾ, ਸ਼ੁਭ- ਅਸ਼ੁਭ ਸ਼ਗਨ ਵਿਚਾਰਨਾ ਤੇ ਜੋਤਸ਼ ਵਿਚ ਵਿਸ਼ਵਾਸ ਰੱਖਣਾ ਆਦਿ ।

ਆਮ ਤੌਰ ਤੇ ਦੇਖਣ ਵਿਚ ਆਉਂਦਾ ਹੈ ਕਿ ਅੰਧ ਵਿਸ਼ਵਾਸੀ ਲੋਕ ਧਰਮ ਦੇ ਨਾਂ ਤੇ ਆਪਣੇ ਪਸੀਨੇ ਦੀ ਕਮਾਈ ਧਾਰਮਿਕ ਸਥਾਨਾਂ ਨੂੰ ਦਾਨ ਕਰਦੇ ਹਨ ਜਿਸ ਦਾ ਕੋਈ ਸਾਰਥਿਕ ਲਾਭ ਨਹੀਂ ਹੁੰਦਾ, ਸਗੋਂ ਉਸ ਨਾਲ ਕੁਝ ਚਲਾਕ ਲੋਕ ਮੌਜਾਂ ਮਾਣਦੇ ਹਨ । ਜੇਕਰ ਇਸੇ ਪੈਸੇ ਨੂੰ ਦੇਸ਼ ਦੀ ਤਰੱਕੀ ਲਈ ਵਰਤਿਆ ਜਾਵੇ ਤਾਂ ਵਧੇਰੇ ਸਾਰਥਿਕ ਹੋ ਸਕਦਾ ਹੈ। ਧਾਰਮਿਕ ਸਥਾਨਾਂ ਤੇ ਪੈਸੇ ਦੇ ਹਿਸਾਬ ਵਿਚ ਹੇਰਾਫੇਰੀ ਕੀਤੀ ਜਾਂਦੀ ਹੈ। ਜਿਸ ਦੀ ਇੱਕ ਉਦਾਹਰਣ ਛੱਤੀਸਗੜ੍ਹ ਪੁਜਾਰੀ ਮਹਾਂਸੰਘ ਦੇ ਚੇਅਰਮੈਨ ਪੰਡਤ ਦੇਵੀ ਸ਼ੰਕਰ ਮਿਸ਼ਰ ਬੜੀ ਬੇਬਾਕੀ ਨਾਲ ਦਿੰਦੇ ਹਨ। ਉਹ ਬੜੀ ਹੈਰਾਨੀ ਨਾਲ ਕਹਿੰਦੇ ਹਨ ਕਿ ਹਿਸਾਬ ਕਿਤਾਬ ਰੱਖਣ ਵਾਲਿਆਂ ਵਲੋਂ ਸਹੀ ਆਮਦਨੀ ਦਰਜ ਨਹੀਂ ਕੀਤੀ ਜਾਂਦੀ। ਕਈ ਤਰ੍ਹਾਂ ਦੇ ਹੇਰ ਫੇਰ ਕਰਕੇ ਪੰਡਤ, ਮਹੰਤ ਤੇ ਪੁਜਾਰੀ ਆਪਣੇ ਹਿੱਤ ਸੁਆਰਥ ਵਿਚ ਲੱਗੇ ਰਹਿੰਦੇ ਹਨ । ਦੇਖਣ ਵਿਚ ਆਇਆ ਹੈ ਕਿ ਭਗਵਾਨ ਦੀ ਆਰਤੀ ਲਈ ਜੋ ਦੇਸੀ ਘਿਉ ਦਾ ਖਰਚਾ ਪਾਇਆ ਜਾਦਾ ਹੈ ਉਸ ਦੀ ਜਗ੍ਹਾ ਵਨਸਪਤੀ ਘਿਉ ਵਰਤਿਆ ਜਾਂਦਾ ਹੈ । ਚੜ੍ਹਾਵੇ ਵਿਚ ਚੜ੍ਹਨ ਵਾਲੇ ਕੱਪੜੇ ਗਹਿਣੇ ਆਦਿ ਵੀ ਉਕਤ ਲੋਕ ਆਪਣੇ ਪਰਿਵਾਰ ਲਈ ਸੁਰੱਖਿਅਤ ਰੱਖ ਲੈਂਦੇ ਹਨ । ਕੀ ਇਹ ਧਨ ਦਾ ਗਲਤ ਉਪਯੋਗ ਨਹੀਂ

ਹੈ ? ਚੜ੍ਹਾਵੇ ਦੇ ਰੂਪ ਵਿਚ ਆਉਣ ਵਾਲੇ ਬੇਹਿਸਾਬ ਫਲ, ਚਾਵਲ, ਨਾਰੀਅਲ, ਮਠਿਆਈ ਆਦਿ ਨੂੰ ਪੁਜਾਰੀ ਲੋਕ ਬਜਾਰ ਵਿਚ ਵੇਚਦੇ ਵੇਖੇ ਗਏ ਹਨ। ਇਸ ਤਰ੍ਹਾਂ ਇਹ ਸਪਸ਼ਟ ਹੈ ਕਿ ਧਰਮ ਇੱਕ ਸ਼ੁੱਧ ਵਪਾਰ ਹੈ । ਕਿਸੇ ਹੋਰ ਵਪਾਰ ਵਿਚ ਲਾਭ ਹੋਵੇ ਜਾਂ ਨਾ ਹੋਵੇ ਪਰ ਇਸ ਵਿਚ ਸੌ ਫੀਸਦੀ ਹੁੰਦਾ ਹੈ। ਹੋਵੇ ਵੀ ਕਿਉਂ ਨਾ ਕੋਲੋਂ ਕੁਝ ਖਰਚਣਾ ਨਹੀਂ ਹੁੰਦਾ।

ਜਿਸ ਦੇਸ਼ ਵਿਚ ਹਰ ਸਾਲ ਅਕਾਲ ਤੇ ਸੋਕਾ ਪੈਂਦਾ ਹੋਵੇ, ਜਿੱਥੇ ਆਦਮੀ ਭੁੱਖ ਨਾਲ ਤੜਪ ਕੇ ਮਰਦੇ ਹੋਣ, ਜਿੱਥੇ ਲੱਖਾਂ ਭਿਖਾਰੀ ਜੂਠੇ ਟੁਕੜਿਆਂ ਤੇ ਪਲਦੇ ਹੋਣ, ਜਿੱਥੇ ਕਿਸਾਨ ਸਿਰਫ ਇੱਕ ਵਕਤ ਦੀ ਰੋਟੀ ਖਾਣ ਲਈ ਮਜਬੂਰ ਹੋਣ ਤਾਂ ਉਥੇ ਜੋ ਕਰੋੜਾਂ ਰੁਪਏ ਦੀ ਰਾਸ਼ੀ ਉਨ੍ਹਾਂ ਮਦਾਂ ਤੇ ਖਰਚ ਕੀਤੀ ਜਾਵੇ ਜਿੰਨਾਂ ਦੀ ਕੋਈ ਸਾਰਥਿਕਤਾ ਨਹੀਂ ਤਾਂ ਇਹ ਗੱਲ ਵਾਕਈ ਹੈਰਾਨੀ ਵਾਲੀ ਹੈ ।

ਅੰਕੜੇ ਦਸਦੇ ਹਨ ਕਿ ਅੱਜ ਕਰੀਬ 7 ਕਰੋੜ ਲੋਕ ਸੋਕੇ ਅਤੇ ਭੁੱਖਮਰੀ ਦੀ ਮਾਰ ਹੇਠ ਹਨ। ਮੱਧ ਪ੍ਰਦੇਸ਼, ਰਾਜਸਥਾਨ, ਗੁਜਰਾਤ ਤੇ ਮਹਾਰਾਸ਼ਟਰ ਸੋਕਾ ਪੀੜਤ ਪ੍ਰਦੇਸ਼ ਹਨ। ਮੱਧ ਪ੍ਰਦੇਸ਼ ਦੇ 45 'ਚੋਂ 28 ਜਿਲ੍ਹੇ ਇਸ ਦੀ ਮਾਰ ਹੇਠ ਹਨ। ਸਰਗਜਾ ਜਿਲ੍ਹੇ ਦੀ ਸਥਿਤੀ ਏਨੀ ਗੰਭੀਰ ਹੈ ਕਿ ਲੋਕ ਦਰਖਤਾਂ ਦੀਆਂ ਜੜ੍ਹਾਂ ਖਾ ਕੇ ਜਿਉਂਦੇ ਰਹਿ ਰਹੇ ਹਨ । ਭੁੱਖ ਨਾਲ ਹੋਣ ਵਾਲੀਆਂ ਮੌਤਾਂ ਬਾਰੇ ਅਸੀਂ ਰੋਜ ਪੜ੍ਹਦੇ ਸੁਣਦੇ ਹਾਂ, ਤਾਂ ਫਿਰ ਅਜਿਹੀ ਹਾਲਤ ਵਿਚ ਆਲੀਸ਼ਾਨ ਧਾਰਮਿਕ ਸਥਾਨ ਬਨਾਉਣੇ, ਸੋਨੇ ਚਾਂਦੀ ਨਾਲ ਜੜੇ ਮੰਦਰਾਂ ਦਾ ਨਿਰਮਾਣ ਕਰਨਾ ਬੇਤੁਕੇ ਕੰਮ ਹਨ। ਕੁੰਭ ਮੇਲੇ ਤੇ ਰਾਜ ਸਰਕਾਰ ਦੁਆਰਾ ਕਰੋੜਾਂ ਰੁਪਏ ਖਰਚ ਕਰਨਾ ਕਿੰਨਾ ਕੁ ਪ੍ਰਸੰਗਿਕ ਹੈ, ਇਹ ਇੱਕ ਵਿਚਾਰਣ ਵਾਲੀ ਗੱਲ ਹੈ ।

**ਅਨੁਵਾਦਕ : ਬਲਬੀਰ ਸਿੰਘ**

ਧੰਨਵਾਦ ਸਹਿਤ : ਗ੍ਰਹਿਸ਼ੋਭਾ ਵਿੱਚੋਂ

ਦੂਰ ਦੁਰਾਡੇ ਸੂਬਿਆਂ ਤੋਂ

# ਔਰਤ ਨੂੰ ਡਾਇਣ ਕਰਾਰ ਦੇਣਾ: ਇੱਕ ਸਾਜ਼ਿਸ਼

*ਜਗਦੀਪ ਸਿੰਘ ਰਾਜਪੁਰਾ*

ਜਿੱਥੇ ਸਾਨੂੰ ਹਿੰਦੋਸਤਾਨੀ ਹੋਣ ਦਾ ਗੌਰਵ ਮਹਿਸੂਸ ਹੁੰਦਾ ਹੈ ਉਥੇ ਹੀ ਸਾਨੂੰ ਇਸ ਗੱਲ ਦਾ ਦੁੱਖ ਵੀ ਹੁੰਦਾ ਹੈ ਕਿ ਅਜਿਹੇ ਲੋਕ ਵੀ ਮੌਜੂਦ ਹਨ ਜੋ ਆਪਣੀ ਪਿਛਾਂਹ ਖਿੱਚੂ ਸੋਚ ਨਾਲ ਦਿਨੋਂ ਦਿਨ ਸਮਾਜ ਨੂੰ ਗੰਧਲਾ ਕਰੀ ਜਾ ਰਹੇ ਹਨ ਤੇ ਇਨ੍ਹਾਂ ਦੀ ਇਸ ਕਮਜ਼ੋਰੀ ਦਾ ਪਾਖੰਡੀ ਸਾਧੂ, ਤਾਂਤਰਿਕ ਆਦਿ ਫਾਇਦਾ ਉਠਾਉਂਦੇ ਹਨ।

ਭਾਰਤ ਦੇ ਕੁਝ ਸੂਬਿਆਂ ਵਿੱਚ ਔਰਤ ਨੂੰ ਡਾਇਣ ਕਰਾਰ ਦੇਕੇ ਮਾਰ ਦੇਣ ਦੀ ਪ੍ਰਥਾ ਅੱਜ ਵੀ ਵੱਡੇ ਪੱਧਰ ਤੇ ਮੌਜੂਦ ਹੈ। ਘਰ ਜਾਂ ਪਿੰਡ ਵਿਚ ਬਰਾਬਰ ਦੁਰਘਟਨਾ ਦਾ ਕ੍ਰਮ ਜਾਰੀ ਰਹੇ ਤਾਂ ਅਕਸਰ ਲੋਕ ਉਸ ਘਰ ਦੀ ਔਰਤ ਨੂੰ ਡਾਇਣ ਘੋਸ਼ਿਤ ਕਰ ਦਿੰਦੇ ਹਨ । ਇਹ ਔਰਤ ਹੁੰਦੀ ਹੈ ਜਿਸ ਦਾ ਜਾਂ ਤਾਂ ਪਤੀ ਮਰ ਜਾਵੇ ਜਾਂ ਬੇਟਾ ਜਾਂ ਘਰ ਦਾ ਦੂਸਰਾ ਨਿਕਟ ਸਬੰਧੀ (ਸੱਸ ਸਹੁਰਾ ਆਦਿ) ਇਹ ਔਰਤ ਜਾਂ ਤਾਂ ਇਕੱਲੀ ਹੁੰਦੀ ਹੈ ਜਾਂ ਵਿਧਵਾ। ਅਜਿਹੀ ਔਰਤ ਦੀ ਸੰਪਤੀ ਹੜੱਪਣ ਲਈ ਘਰ ਦੇ ਬਾਕੀ ਲੋਕ ਪਿੰਡ ਦੀ ਪੰਚਾਇਤ ਨਾਲ ਮਿਲ ਕੇ ਸਾਜਿਸ਼ ਰਚਦੇ ਹਨ। ਉਨ੍ਹਾਂ ਦੇ ਮੁਤਾਬਿਕ ਉਹ ਔਰਤ ਡਾਇਣ ਹੈ, ਟੂਣੇ ਟੱਪੇ ਕਰਦੀ ਹੈ, ਤਵੀਤ ਬਣਾਉਂਦੀ ਹੈ, ਜਾਦੂ ਕਰਦੀ ਹੈ । ਇਸ ਤਰ੍ਹਾਂ ਉਸ ਨੇ ਆਪਣਾ ਪਤੀ ਖਾ ਲਿਆ ਜਾਂ ਪੁੱਤਰ ਮਾਰ ਦਿੱਤਾ। ਅੰਤ ਵਿਚ ਇਹ ਲੋਕ ਇੱਕ ਪਾਸੜ ਫੈਸਲਾ ਦਿੰਦੇ ਹਨ । ਉਸ ਔਰਤ ਨੂੰ ਪਿੰਡ ਤੋਂ ਦੂਰ ਭਜਾ ਦੇਣਾ ਜਾਂ ਇਸ ਸਮੱਸਿਆ ਦਾ ਇੱਕੋ ਇੱਕ ਹੱਲ ਹੁੰਦਾ ਹੈ, ਉਸ ਮਾਸੂਮ ਔਰਤ ਦੀ ਮੌਤ। ਇਸ ਗੈਰ ਵਿਗਿਆਨਕ ਸੋਚ ਨੇ ਲੱਖਾਂ ਬੇਗੁਨਾਹ ਔਰਤਾਂ ਦੀ ਜਾਨ ਲੈ ਲਈ ਹੈ ।

ਖਬਰਾਂ ਦੇ ਮੁਤਾਬਿਕ ਦੱਖਣ ਭਾਰਤੀ ਆਦਿਵਾਸੀ ਖੇਤਰਾਂ ਵਿਚ ਹਰ ਹਫਤੇ ਦੋ 'ਡਾਇਣ ਹੱਤਿਆਵਾਂ' ਹੁੰਦੀਆਂ ਹਨ। ਇਸੇ ਕਾਰਨ ਹੀ ਜਿਆਦਾਤਰ ਵਿਧਵਾਵਾਂ, ਇਕੱਲੀਆਂ ਤੇ ਬੁੱਢੀਆਂ ਔਰਤਾਂ 'ਡਾਇਣ' ਘੋਸ਼ਿਤ ਕੀਤੇ ਜਾਣ ਦੇ ਡਰੋਂ ਆਪਣਾ ਘਰ, ਜਮੀਨ ਜਾਇਦਾਦ ਛੱਡ ਕੇ ਕਿਤੇ ਹੋਰ ਚਲੀਆਂ ਜਾਂਦੀਆਂ ਹਨ ।

ਜੇ ਇਸ ਮਾਮਲੇ ਤੇ ਗੌਰ ਕਰੀਏ ਤਾਂ ਤਰਕਵਾਦੀ ਆਦਮੀ ਨੂੰ ਇਹ ਹੀ ਲੱਗੇਗਾ ਕਿ ਡਾਇਣ ਵਿਚ ਵਿਸ਼ਵਾਸ ਕਰਨਾ ਇੱਕ ਅੰਧ ਵਿਸ਼ਵਾਸ ਹੈ ਤੇ ਇਸਦੀਆਂ ਸ਼ਿਕਾਰ ਜਿਆਦਾਤਰ ਔਰਤਾਂ ਹੀ ਹੁੰਦੀਆਂ ਹਨ। ਇਸ ਪਿੱਛੇ ਸੱਚਾਈ ਔਰਤ ਦੀ ਸੰਪਤੀ ਨੂੰ ਹੜੱਪਣ ਦੀ ਸਾਜਿਸ਼ ਹੁੰਦੀ ਹੈ । ਉਸ ਦੇ ਲਈ ਇੱਕ ਚਾਲ ਚੱਲੀ ਜਾਂਦੀ ਹੈ ਲੋਕਾਂ ਦੀ ਹਮਦਰਦੀ ਹਾਸਲ ਕੀਤੀ ਜਾਂਦੀ ਹੈ ।

ਇਸ ਅੰਧ ਵਿਸ਼ਵਾਸ ਦੇ ਅਜੇ ਤੱਕ ਜਿੰਦਾ ਰਹਿਣ ਦੇ ਕੁਝ ਕਾਰਨ ਅਨਪੜ੍ਹਤਾ ਤੇ ਸਿਹਤ ਸੇਵਾਵਾਂ ਦੀ ਘਾਟ ਵੀ ਹਨ। ਦੂਰ ਦੁਰਾਡੇ ਪਿੰਡਾਂ ਵਿਚ ਹਸਪਤਾਲ ਜਾਂ ਤਾਂ ਹੈ ਹੀ ਨਹੀਂ ਜੇ ਹੈ ਵੀ ਹਨ ਤਾਂ ਕੇਵਲ ਨਾਂ ਮਾਤਰ। ਕਦੇ ਡਾਕਟਰ ਨਹੀਂ ਜਾਂ ਦਵਾਈਆਂ ਨਹੀਂ। ਅਜਿਹੀ ਹਾਲਤ ਵਿਚ ਲੋਕ ਪਾਖੰਡੀ ਸਾਧੂਆਂ ਆਦਿ ਕੋਲ ਜਾਂਦੇ ਹਨ। ਉਹ ਔਰਤ ਦੀ ਬਿਮਾਰੀ ਨੂੰ ਆਪਣੇ ਢੰਗ ਨਾਲ ਹੱਥ ਪਾਉਂਦਾ ਹੈ । ਜੇ ਔਰਤ ਨੂੰ ਹਿਸਟੀਰੀਆ ਦੇ ਦੌਰੇ ਪੈਂਦੇ ਹਨ ਜਾਂ ਮਾਨਸਿਕ ਪੱਖੋਂ ਠੀਕ ਨਹੀਂ ਹੈ ਤੇ ਚੰਗਾ ਵਰਤਾਅ ਨਹੀਂ ਕਰਦੀ ਤਾਂ ਉਹ ਉਸ ਵਿਚ ਭੂਤ ਪ੍ਰੇਤ ਪ੍ਰਵੇਸ਼ ਕਰ ਗਈ ਸਮਝਦੇ ਹਨ। ਬੱਸ ਫਿਰ ਇਥੋਂ ਸ਼ੁਰੂ ਹੋ ਜਾਦਾ ਹੈ ਔਰਤ ਉਪਰ ਅਨਿਆਂ ਪੂਰਨ ਅੱਤਿਆਚਾਰ ।

ਦੱਖਣੀ ਬਿਹਾਰ ਵਿਚ ਅਜਿਹੀਆਂ ਘਟਨਾਵਾਂ ਨੂੰ ਮੀਡੀਆ ਵਿਚ ਬਰਾਬਰ ਛਪਣ ਨਾਲ ਪੈਦਾ ਹੋਏ ਜਨਤਾ ਦੇ ਰੋਸ ਕਾਰਨ ਸੂਬਾ ਸਰਕਾਰ ਨੇ 'ਵਿੱਚਕਰਾਫਟ ਪ੍ਰੀਵੈਂਨਸ਼ਨ' ਬਿੱਲ 1999 ਪਾਸ ਕੀਤਾ ਹੈ। ਇਸ ਬਿਲ ਤਹਿਤ ਔਰਤ ਨੂੰ ਡਾਇਣ ਕਰਾਰ ਦੇਣ ਵਾਲੇ ਵਿਅਕਤੀ ਨੂੰ ਤਿੰਨ ਮਹੀਨੇ ਦੀ ਸਜਾ ਤੇ 1000 ਰੁਪਏ ਜੁਰਮਾਨਾ ਕੀਤਾ ਜਾਵੇਗਾ। ਅਜਿਹੇ ਕਿਸੇ ਤਾਂਤਰਿਕ ਨੂੰ ਇੱਕ ਸਾਲ ਕੈਦ ਤੇ 2000 ਰੁਪਏ ਦਾ ਜੁਰਮਾਨਾ ਹੋ ਸਕਦਾ ਹੈ । ਬਿਹਾਰ ਸਰਕਾਰ ਦੀ ਇਸ ਕਾਨੂੰਨੀ ਪਹਿਲ ਦੀ ਪ੍ਰਸ਼ੰਸਾ ਕਰਨੀ ਬਣਦੀ ਹੈ । ਸਜਾ ਦੇ ਇਸ ਡਰ ਨਾਲ ਕਿੰਨੀਆਂ ਬੇਗੁਨਾਹ ਔਰਤਾਂ ਦੀ ਜਿੰਦਗੀ ਬਚੇਗੀ ਆਉਣ ਵਾਲਾ ਸਮਾਂ ਦੱਸੇਗਾ।



ਵਿਸ਼ੇਸ਼ ਰਿਪੋਰਟ

# ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੀ 50 ਸਾਲਾ ਗੋਲਡਨ ਜੁਬਲੀ ਸਮਾਗਮ ਤੇ ਹੋਈ ਅੰਤਰਰਾਸ਼ਟਰੀ ਕਾਨਫਰੰਸ (ਤ੍ਰਿਵੇਂਦਰਮ ਕੇਰਲਾ)

*ਰਿਪੋਰਟ : ਬਲਵਿੰਦਰ ਬਰਨਾਲਾ*

ਭਾਰਤ ਦੇ ਰਾਜ ਕੇਰਲਾ ਦੀ ਰਾਜਧਾਨੀ ਤਰੀਵੇਂਦਰਮ ਵਿਖੇ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ 50 ਸਾਲ ਪੂਰੇ ਹੋਣ ਤੇ ਮਨਾਏ ਗੋਲਡਨ ਜੁਬਲੀ ਸਮਾਗਮ ਤੇ ਹੋਈ ਭਰਵੀਂ ਅਤੇ ਅਹਿਮ ਅੰਤਰਰਾਸ਼ਟਰੀ ਕਾਨਫਰੰਸ ਵਿਚ 26 ਦੇਸ਼ਾਂ ਦੇ ਨੁਮਾਇੰਦਿਆਂ ਵਲੋਂ ਸ਼ਿਰਕਤ ਕੀਤੀ ਗਈ। 17 ਜਨਵਰੀ ਤੋਂ 21 ਜਨਵਰੀ 2000 ਤੱਕ ਚੱਲੀ ਇਸ ਪੰਜ ਰੋਜਾ ਕਾਨਫਰੰਸ ਨੂੰ ਸੰਸਾਰ ਭਰ ਦੀਆਂ ਉਘੀਆਂ ਯੂਨੀਵਰਸਿਟੀਆਂ ਦੇ ਸਿਰਕੱਢ ਪ੍ਰੋਫੈਸਰਾਂ, ਹਿਉਮਨਿਸਟਾਂ, ਐਥੀਇਸਟਾਂ ਅਤੇ ਤਰਕਸ਼ੀਲਾਂ ਵਲੋਂ ਸੰਬੋਧਨ ਕੀਤਾ ਗਿਆ। ਭਾਰਤ ਦੇ 13 ਰਾਜਾਂ ਦੇ ਨੁਮਾਇੰਦਿਆਂ ਵਲੋਂ ਇਸ ਵਿਚ ਭਰਵਾਂ ਭਾਗ ਲਿਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਦੋ ਨੁਮਾਇੰਦੇ ਸ੍ਰੀ ਜਸਵੰਤ ਜੀਰਖ, ਜਨਰਲ ਸਕੱਤਰ ਅਤੇ ਬਲਵਿੰਦਰ ਬਰਨਾਲਾ ਪ੍ਰੈਸ ਸਕੱਤਰ ਇਸ ਵਿਚ ਸ਼ਾਮਲ ਹੋਏ।

ਭਾਗ ਲੈਣ ਵਾਲਿਆਂ ਵਿਚ ਇੰਗਲੈਂਡ ਤੋਂ ਡਾ: ਹੈਰੀ ਸਟਾਪਜ ਰੋਏ, ਫਿਲਾਸਫਰ ਅਤੇ ਸਾਬਕ ਵਾਈਸ ਪ੍ਰਧਾਨ ਬ੍ਰਿਟਿਸ਼ ਹਿਉਮਨਿਸਟ ਐਸੋਸੀਏਸ਼ਨ, ਪ੍ਰੋ: ਪਾਲ ਕੁਰਤਜ, ਨਿਊਯਾਰਕ ਸਟੇਟ ਯੂਨੀਵਰਸਿਟੀ ਬਫੈਲੋ, ਸੰਸਥਾਪਕ ਚੇਅਰਮੈਨ, ਕੌਂਸਲ ਆਫ ਸੈਕੂਲਰ ਹਿਊਮਨਿਜ਼ਮ ਯੂ.ਐਸ.ਏ., ਵਾਈਸ ਚੇਅਰਮੈਨ ਰੈਸ਼ਨਲਿਸਟ ਪ੍ਰੈਸ ਐਸੋਸੀਏਸ਼ਨ, ਪ੍ਰੋ: ਜੀਨ ਕਲਾਉਡ ਪੈਕਰ, ਥਿਊਰੈਟੀਕਲ ਆਸਟ੍ਰੋਫਿਜ਼ਿਕਸ, ਕਾਲਜ ਡੀ ਫਰਾਂਸ, ਪ੍ਰਧਾਨ ਸਾਇੰਟਿਫਿਕ ਐਸੋਸੀਏਸ਼ਨ ਅਤੇ ਯੂਨੀਅਨ ਆਫ ਰੈਸ਼ਨਲਿਸਟਜ਼, ਮੈਡਮ ਜਾਨ ਵਿਨੀ ਵਿਲਸਨ, ਵਾਈਸ ਪ੍ਰਧਾਨ ਅੰਤਰਰਾਸ਼ਟਰੀ ਹਿਉਮਨਿਸਟ ਅਤੇ ਐਥੀਕਲ ਯੂਨੀਅਨ, ਵਾਈਸ ਚੇਅਰਮੈਨ ਰੈਸ਼ਨਲਿਸਟ ਪ੍ਰੈਸ ਐਸੋਸੀਏਸ਼ਨ, ਲੇਵੀ ਫਰਾਜ਼ਲ ਨਾਰਵੇ, ਪ੍ਰਧਾਨ ਅੰਤਰਰਾਸ਼ਟਰੀ ਹਿਉਮਨਿਸਟ ਅਤੇ ਐਥੀਕਲ ਯੂਨੀਅਨ, ਡਾ: ਬਿਲ ਕੁੱਕ ਨਿਊਜ਼ੀਲੈਂਡ, ਐਡੀਟਰ ਨਿਊਜ਼ੀਲੈਂਡ ਰੈਸ਼ਨਿਲਿਸਟ ਐਂਡ ਹਿਉਮਨਿਸਟ, ਪ੍ਰੋ: ਰੋਆਏ ਡਬਲਯੂ. ਬਰਾਊਨ, ਮੈਂਬਰ ਬੋਰਡ, ਵਰਲਡ ਪਾਪੂਲੇਸ਼ਨ, ਨੀਦਰਲੈਂਡ, ਡਾ. ਮੈਡਮ ਟੋਵ ਬੀਟ ਪੈਡਰਸਨ (ਮਨੋਵਿਗਿਆਨੀ) ਸਾਬਕਾ ਡਾਇਰੈਕਟਰ ਆਫ ਜੈਂਡਰ ਇਕੁਆਲਿਟੀ ਸੈਂਟਰ ਨਾਰਵੇ, ਮਿਸਟਰ ਜਿਮ ਹੈਰਿਕ ਡਾਇਰੈਕਟਰ ਰੈਸ਼ਨੇਲਿਸਟ ਪ੍ਰੈਸ ਐਸੋਸੀਏਸ਼ਨ ਯੂ.ਕੇ ਆਦਿ ਤੋਂ ਇਲਾਵਾ ਸ੍ਰੀ ਲਵਨਮ, ਡਾਇਰੈਕਟਰ ਐਥੀਐਸਟ ਸੈਂਟਰ ਵਿਜੇਵਾੜਾ, ਡਾ: ਥਾਵਮਨੀ ਮਦਰਾਸ ਯੂਨੀਵਰਸਿਟੀ, ਪ੍ਰੋ: ਸਲੀਮ ਬਾਲਾਕ੍ਰਿਸ਼ਨ, ਕੇਰਲਾ ਯੂਨੀਵਰਸਿਟੀ, ਡਾ: ਕੇ. ਰਾਜਾਸ਼ੇਖਰਨ, ਰੈਸ਼ਨੇਲਿਸਟ ਰਾਈਟਰਜ਼ ਫੋਰਮ, ਡਾ: ਕੇ.ਐਸ. ਰਾਜ ਦਿੱਲੀ ਯੂਨੀਵਰਸਿਟੀ ਆਦਿ ਉਘੀਆਂ ਸ਼ਖਸ਼ੀਅਤਾਂ ਵਲੋਂ ਸ਼ਿਰਕਤ ਕੀਤੀ ਗਈ ।

ਤ੍ਰਿਵੇਂਦਰਮ ਦੇ ਮਸ਼ਹੂਰ ਵੀ.ਜੇ.ਟੀ. ਹਾਲ ਵਿਖੇ ਰੱਖੀ ਇਸ ਕਾਨਫਰੰਸ ਦੀ ਸ਼ੁਰੂਆਤ ਸ੍ਰੀ ਸਾਨਲ ਐਡਮਾਰੁਕੂ, ਜਨ: ਸਕੱਤਰ ਇੰਡੀਅਨ ਰੈਸਨੇਲਿਸਟ ਐਸੋਸੀਏਸ਼ਨ ਦੇ ਸਵਾਗਤੀ ਭਾਸ਼ਣ ਨਾਲ ਹੋਈ। ਸ੍ਰੀ ਐਡਮਾਰਕੂ ਵਲੋਂ ਆਏ ਡੈਲੀਗੇਟਾਂ ਦਾ ਧੰਨਵਾਦ ਕਰਦਿਆਂ 21ਵੀਂ ਸਦੀ ਦੇ ਰੈਸ਼ਨੇਲਿਸਟ ਏਜੰਡੇ ਦੀ ਬਹਿਸ ਦੀ ਸ਼ੁਰੂਆਤ ਕੀਤੀ ਗਈ। ਉਨ੍ਹਾਂ ਮਾਨਵਵਾਦੀਆਂ ਅਤੇ ਤਰਕਸ਼ੀਲਾਂ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਇਨ੍ਹਾਂ ਦੀ ਜੀਵਨ ਦੇ ਹਰ ਖੇਤਰ ਵਿਚ ਦਖਲ ਅੰਦਾਜ਼ੀ ਜਰੂਰੀ ਹੈ। ਉਨਾਂ ਸਾਈਂ ਬਾਬੇ, ਚੰਦਰਾ ਸਵਾਮੀ ਵਰਗੇ ਪਖੰਡੀਆਂ ਬਾਰੇ ਆਪਣਾ ਵਿਸ਼ਲੇਸ਼ਣ ਦਿੱਤਾ।

ਇਸ ਕਾਨਫਰੰਸ ਦੇ ਚੇਅਰਮੈਨ ਵਜੋਂ ਡਾ: ਹੈਰੀ ਨੇ ਕਾਨਫਰੰਸ ਨੂੰ ਸੰਬੋਧਤ ਹੁੰਦਿਆਂ ਕਿਹਾ ਕਿ ਇੱਕੀਵੀਂ ਸਦੀ ਦੀ ਸ਼ੁਰੂਆਤ ਤੇ ਹੋ ਰਹੀ ਇਸ ਅੰਤਰਰਾਸ਼ਟਰੀ ਰੈਸ਼ਨਲਿਸਟ ਕਾਨਫਰੰਸ ਦੇ ਦੂਰਰਸ ਸਿੱਟੇ ਨਿਕਲਣਗੇ। ਸੰਸਾਰ ਭਰ ਵਿਚ ਲੋਕਾਂ ਦੀ ਜਾਗ੍ਰਤੀ ਲਈ ਰਲਵੇਂ ਯਤਨ ਵਧੇਰੇ ਕਾਰਗਰ ਸਿੱਧ ਹੋਣਗੇ । ਡਾ: ਹੈਰੀ ਬ੍ਰਿਟਿਸ਼ ਹਿਊਮਨਿਸਟ ਐਸੋਸੀਏਸ਼ਨ ਦੇ ਸਾਬਕਾ ਵਾਈਸ ਚੇਅਰਪਰਸਨ ਹਨ ।

ਪ੍ਰੋ: ਪਾਲ ਕੁਤਰਜ ਯੂ ਐਸ.ਏ., ਜਿਨਾਂ ਵਲੋਂ 30 ਤੋਂ ਉੱਪਰ ਰੈਸਨੇਲਿਸ਼ਟ ਅਤੇ ਹਿਉਮਨਿਸਟ ਵਿਸ਼ਿਆਂ ਉਪਰ ਕਿਤਾਬਾਂ ਲਿਖੀਆਂ ਗਈਆਂ ਹਨ ਅਤੇ ਇਸ ਕਾਨਫਰੰਸ ਵਿਚ ਜਿਨਾਂ ਨੂੰ ਅੰਤਰਰਾਸ਼ਟਰੀ ਐਵਾਰਡ ਨਾਲ ਸਨਮਾਨਿਆ ਗਿਆ, ਵਲੋਂ ਆਪਣਾ ਉਦਘਾਟਨੀ ਭਾਸ਼ਨ ਦਿੱਤਾ ਗਿਆ। ਪ੍ਰੋ: ਕੁਤਰਜ ਵਲੋਂ ਇੱਕ ਹਿਉਮਨਿਸਟ ਮੈਨੀਫੈਸਟੋ ਵੀ 21ਵੀਂ ਸਦੀ ਵਾਸਤੇ ਜਾਰੀ ਕੀਤਾ ਗਿਆ ਜਿਸ ਨੂੰ ਆਏ ਡੈਲੀਗੇਟਾਂ ਵਲੋਂ ਸਰਬਸੰਮਤੀ ਨਾਲ ਪ੍ਰਵਾਨ ਕੀਤਾ ਗਿਆ। ਉਨ੍ਹਾਂ ਕਿਹਾ ਕਿ ਮੈਂ ਬਹੁਤ ਖੁਸ਼ ਹਾਂ ਇਸ ਅੰਤਰਰਾਸ਼ਟਰੀ ਰੈਸ਼ਨੇਲਿਸਟ ਕਾਂਗਰਸ ਦਾ ਉਦਘਾਟਨ ਕਰਕੇ ਅਤੇ ਉੱਤਰੀ ਅਮਰੀਕਾ ਤੋਂ ਮੈਂ ਮਾਨਵਵਾਦੀਆਂ, ਤਰਕਸ਼ੀਲਾਂ ਅਤੇ ਸੈਕੂਲਰ ਸਾਥੀਆਂ ਦੀਆਂ ਢੇਰ ਸਾਰੀਆਂ ਆਸ਼ੀਰਵਾਦਾਂ ਲੈ ਕੇ ਆਇਆ ਹਾਂ। ਮੈਂ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦਾ ਪ੍ਰਸੰਸਕ ਹਾਂ ਜਿਸ ਨੇ ਸਾਈਂ ਬਾਬੇ, ਗਣੇਸ਼ ਦੀ ਦੁੱਧ ਨੂੰ ਹੂੰਝਣ ਦੇ ਵਰਤਾਰੇ ਅਤੇ ਹੋਰ ਬਹੁਤ ਸਾਰੇ ਅਖਾਉਤੀ ਰੱਬੀ ਬੰਦਿਆਂ ਦੇ ਪਰਦੇ ਫਾਸ਼ ਕੀਤੇ ਹਨ ਅਤੇ ਨਿਊਯਾਰਕ ਟਾਈਮਜ਼ ਵਿਚ ਇਸ ਦੀਆਂ ਲਗਾਤਾਰ ਲਿਖਤਾਂ ਛਪ ਰਹੀਆਂ ਹਨ। ਉਨ੍ਹਾ ਕਿਹਾ ਕਿ ਰੈਸ਼ਨਲਿਜ਼ਮ ਇਤਿਹਾਸ ਵਿਚ ਮਹਾਨ ਸ਼ਕਤੀ ਵਜੋਂ ਉੱਭਰਿਆ ਹੈ।

ਉਨ੍ਹਾਂ ਵਲੋਂ ਪੇਸ਼ ਕੀਤੇ ਮਾਨਵਵਾਦੀ ਮੈਨੀਫੈਸਟੋ ਦਾ ਸਾਰ ਤੱਤ ਇਸ ਤਰ੍ਹਾਂ ਹੈ । ਵਿਗਿਆਨ ਅਤੇ ਤਕਨੀਕ ਵਿਸ਼ਵਵਿਆਪੀ ਹੈ । ਤਕਨੀਕ ਅਤੇ ਵਿਗਿਆਨ ਸਾਰੇ ਲੋਕਾਂ ਦੇ ਭਲੇ ਲਈ ਵਰਤਨੀ ਚਾਹੀਦੀ ਹੈ ।

1. ਸਮੱਸਿਆਵਾਂ ਨੂੰ ਤਲਾਸ਼ਿਆ ਜਾਵੇ ਅਤੇ ਉਨ੍ਹਾਂ ਦਾ ਹੱਲ ਲੱਭਿਆ ਜਾਵੇ ।
2. ਯੂਰਪ, ਅਮਰੀਕਾ ਵਾਂਗ ਵਿਕਾਸ ਕਰ ਰਹੇ ਦੇਸ਼ਾਂ ਅੰਦਰ ਸੂਚਨਾ ਇਨਕਲਾਬ ਬੇਹੱਦ ਜਰੂਰੀ ਹੈ ।
3. 18ਵੀਂ ਅਤੇ 19ਵੀਂ ਸਦੀ ਸਨਅਤੀ ਇਨਕਲਾਬ ਲਈ ਮਸ਼ਹੂਰ ਹੋਈ। 20ਵੀਂ ਸਦੀ ਤਕਨੀਕ ਦੇ ਇਨਕਲਾਬ ਲਈ ਅਤੇ 21ਵੀਂ ਸਦੀ ਸੂਚਨਾ ਅਤੇ ਸੰਚਾਰ ਦੇ ਇਨਕਲਾਬ ਲਈ ਹੋਵੇਗੀ।
4. ਦੁਨੀਆਂ ਦੀ ਕੁੱਲ ਆਬਾਦੀ ਦਾ ਕੇਵਲ 10% ਹੀ ਸਨਅਤ ਸਮਾ ਸਕੇਗੀ । ਬਾਕੀ ਦੀ ਸੂਚਨਾ ਅਤੇ ਸੰਚਾਰ ਵਿਚ ਇੱਕ ਨਵੀ

ਕਿਸਮ ਦੀ ਪ੍ਰੋਡਕਸ਼ਨ ਲਈ ਕੰਮ ਕਰੇਗੀ।

5. ਸੂਚਨਾ ਪੈਦਾਵਾਰ ਲਈ ਨਵੇਂ ਮੌਕੇ ਅਤੇ ਗਿਆਨ ਵਿਚ ਵਾਧਾ ਕਰੇਗੀ।

6. ਵਿਗਿਆਨਕ ਕੁਦਰਤਵਾਦ 21ਵੀਂ ਸਦੀ ਦਾ ਮੀਲ ਪੱਥਰ ਹੋਵੇਗਾ।

7. ਵਿਗਿਆਨ ਵਿਸ਼ਵ ਦੇ ਮਾਮਲਿਆਂ ਨੂੰ ਨਜਿੱਠਣ ਵਾਸਤੇ ਹੈ। ਨਾਸਤਿਕਾਂ ਨੂੰ ਡਰਨ ਦੀ ਲੋੜ ਨਹੀਂ ਸਗੋਂ ਤਹਿ ਕਰ ਲੈਣਾ ਚਾਹੀਦਾ ਹੈ ਕਿ ਅਸੀਂ ਮਾਨਵ ਦੇ ਭਲੇ ਲਈ ਕੰਮ ਕਰਾਂਗੇ ।

8. ਕੌਮ, ਧਰਮ, ਨਸਲ ਦੇ ਆਧਾਰ ਤੇ ਕਿਸੇ ਨੂੰ ਵੀ ਵਿਅਕਤੀਆਂ ਨਾਲ ਵਿਤਕਰਾ ਕਰਨ ਦੀ ਆਗਿਆ ਨਹੀਂ ਦਿੱਤੀ ਜਾਵੇਗੀ ।

9. ਵਿਅਕਤੀ ਨੂੰ ਅਧਿਕਾਰ ਹੋਣਾ ਚਾਹੀਦਾ ਹੈ ਕਿ ਉਹ ਕਿਸੇ ਵੀ ਸੱਭਿਆਚਾਰ, ਨਾਚ, ਪ੍ਰੋਗਰਾਮ ਵਿੱਚ ਇਸ ਧਰਤੀ ਉਪਰ ਭਾਗ ਲੈ ਸਕੇ ।

10 ਅਮੀਰ ਦੇਸ਼ ਵਿਕਾਸ ਕਰ ਰਹੇ ਦੇਸ਼ਾਂ ਵਿਚ ਜਿੰਦਗੀ ਦੀਆਂ ਹਾਲਤਾਂ ਸੁਧਾਰਨ ਲਈ ਭਰਵੇਂ ਫੰਡ ਮੁਹੱਈਆ ਕਰਨ।

11 ਜਮਹੂਰੀ ਹੋਣ ਕਰਕੇ ਹਰੇਕ ਵਿਅਕਤੀ ਦਾ ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ ਹੈ । ਉਹ ਕਿਸੇ ਵੀ ਇਨਕੁਆਰੀ ਵਿਚ ਹਿੱਸਾ ਲੈ ਸਕੇ ਅਤੇ ਅਸਲੀ ਤੱਥਾਂ ਨੂੰ ਜਾਣ ਸਕੇ ।

12. ਸਾਨੂੰ ਸਭ ਨੂੰ ਸਾਂਝੇ ਸਮੂਹਕ ਨਿਸ਼ਾਨੇ ਪ੍ਰਾਪਤ ਕਰਨ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ ।

ਇਸ ਮੈਨੀਫੈਸਟੋ ਦੀ ਪ੍ਰਸੰਸਾ ਕਰਦਿਆਂ ਨੀਦਰਲੈਂਡ ਤੋਂ ਪ੍ਰੋਫੈਸਰ ਆਰ.ਬ੍ਰਾਊਨ ਵਲੋਂ ਇਸ ਨੂੰ ਸਮਾਜਿਕ ਅਤੇ ਆਰਥਿਕ ਬਰਾਬਰੀ ਪ੍ਰਦਾਨ ਕਰਨ ਵਾਲਾ ਮੈਨੀਫੈਸਟੋ ਕਿਹਾ ਗਿਆ।

## ਪ੍ਰੋ: ਜੀਨ ਕਲਾਵੂਡ ਪੈਕਰ, ਫਰਾਂਸ ਦੀ ਸਪੀਚ :

ਪ੍ਰੋ. ਜੀਨ ਕਲਾਉਡ ਪੈਕਰ ਦੀ ਸ਼ਖਸ਼ੀਅਤ ਨੇ ਇਸ ਕਾਨਫਰੰਸ ਵਿਚ ਕਾਫੀ ਰੰਗ ਬੰਨਿਆ । 70 ਸਾਲਾਂ ਤੋਂ ਉਪਰ ਆਯੂ ਦਾ ਇਹ ਬਜ਼ੁਰਗ ਖੁਸ਼ ਤਬੀਅਤ ਅਤੇ ਨੌਜਵਾਨਾਂ ਵਾਂਗ ਟਪੂੰ ਟਪੂੰ ਕਰਦਾ ਫਿਰ ਰਿਹਾ ਸੀ । ਆਸ਼ਾਵਾਦ ਦਾ ਭਰਿਆ ਪ੍ਰੋ: ਜੀਨ ਆਪਣੇ ਦੇਸ਼ ਫਰਾਂਸ ਵਿਚ 18ਵੀਂ ਤੋਂ 20ਵੀਂ ਸਦੀ ਤੱਕ ਦੇ ਤਰਕਸ਼ੀਲ ਸਫਰ ਨੂੰ ਬਾਖੂਬੀ ਬਿਆਨ ਕਰਦਾ ਰਿਹਾ। ਉਨ੍ਹਾਂ ਕਿਹਾ ਕਿ ਮੈਂ ਤਰਕਸ਼ੀਲ ਹਾਂ ਅਤੇ ਇਸ ਕਰਕੇ ਭਵਿੱਖਬਾਣੀ ਵੀ ਨਹੀਂ ਕਰਾਂਗਾ ਕਿ ਭਵਿੱਖ ਵਿਚ ਤਰਕਸ਼ੀਲਤਾ ਕਿਸ ਤਰ੍ਹਾਂ ਵਿਕਸਤ ਹੋਵੇਗੀ।

ਉਨ੍ਹਾਂ ਕਿਹਾ ਕਿ ਬੁੱਧੀ ਦੀ ਪ੍ਰੀਭਾਸ਼ਾ ਕਰਨਾ ਆਸਾਨ ਕੰਮ ਨਹੀਂ ਪਰੰਤੂ ਸਧਾਰਨ ਗਿਆਨ ਸੋਚ ਦੇ ਆਦਰਸ਼ ਨੂੰ ਹਮੇਸ਼ਾ ਅਗਵਾਈ ਦੇਵੇਗਾਂ। ਫਰਾਂਸ ਦੇ ਸਨਅਤੀ ਇਨਕਲਾਬ ਬਾਰੇ ਉਨ੍ਹਾਂ ਵਿਚਾਰ ਦਿੱਤਾ ਕਿ ਇਸ ਇਨਕਲਾਬ ਨੇ ਸਾਮੰਤਵਾਦੀ, ਰੂੜੀਵਾਦੀ ਸੋਚ ਨੂੰ ਉਲਟਾਉਣ ਵਿਚ ਭਰਵਾਂ ਰੋਲ ਅਦਾ ਕੀਤਾ। ਇਨਕਲਾਬ ਨੇ ਹਾਂ ਪੱਖੀਆਂ ਦੀ ਚੜ੍ਹਤ ਕੀਤੀ । ਉਨਾਂ ਕਿਹਾ ਕਿ ਤਰਕਸ਼ੀਲਤਾ ਹੀ ਸਾਮਰਾਜਵਾਦੀਆਂ ਦੀ ਦੁਕਾਨ ਦੇ ਠੀਕ ਅਰਥ ਸਮਝ ਸਕਦੀ ਹੈ ।

ਬੁੱਧੀ ਸਮੁੱਚਾ ਵਿਅਕਤੀ ਨਹੀਂ ਹੈ। ਤਰਕਸ਼ੀਲਤਾ ਮਨੁੱਖ ਦੀ ਜਮਾਂਦਰੂ ਰੁਚੀ ਹੈ । ਉਸ ਦੀ ਸ਼ਖਸ਼ੀਅਤ ਦਾ ਅਧਾਰ ਹੈ। ਮਹੇਸ਼ ਯੋਗੀ ਉਪਰ ਟਿੱਪਣੀ ਕਰਦਿਆਂ ਉਨ੍ਹਾਂ ਕਿਹਾ ਕਿ ਉਹ ਅਮੀਰ ਆਦਮੀ ਹੈ ਅਤੇ ਧਾਰਮਿਕ ਰੁਝਾਨਾਂ ਨੂੰ ਹਵਾ ਦੇਣ ਲਈ ਮੀਡੀਏ ਦੀ ਦੁਰਵਰਤੋਂ ਕਰਦਾ ਹੈ। ਸਾਨੂੰ ਇਸ ਤਰ੍ਹਾਂ ਦੇ ਲੋਕਾਂ ਨੂੰ ਮੂੰਹ ਨਹੀਂ ਲਾਉਣਾ ਚਾਹੀਦਾ। ਉਨ੍ਹਾਂ ਕਿਹਾ ਕਿ ਸਾਨੂੰ ਆਪਣੇ ਬੱਚਿਆਂ ਨੂੰ ਸੰਸਾਰ ਦਾ ਗਿਆਨ ਪ੍ਰਾਪਤ ਕਰਨ ਵਾਸਤੇ ਤਿਆਰ ਕਰਨਾ ਚਾਹੀਦਾ ਹੈ ਪਰੰਤੂ ਸੰਸਾਰ ਦੇ ਟਕਰਾਵੇਂ ਵਿਚਾਰਾਂ ਨਾਲ ਉਨ੍ਹਾਂ ਨੂੰ ਤੋੜਨਾ ਨਹੀਂ ਚਾਹੀਦਾ। ਉਨ੍ਹਾਂ ਦਾ ਵਿਵਹਾਰ ਉਸਾਰੂ ਬਨਾਉਣਾ ਬੇਹੱਦ ਜਰੂਰੀ ਹੈ ਨਾ ਕਿ ਢਾਹੂ।

ਤਰਕਸ਼ੀਲ ਪਬਲੀਕੇਸ਼ਨ ਨੂੰ ਲੋਕਾਂ ਨੂੰ ਇੱਕ ਦੂਜੇ ਨੂੰ ਸਮਝਣ ਦੇ ਸਮਰੱਥ ਬਨਾਉਣ ਵਾਲਾ ਹੋਣਾ ਚਾਹੀਦਾ ਹੈ। ਬੇਤੁਕੇ ਵਿਸ਼ਵਾਸ ਤਰਕਸ਼ੀਲਤਾ ਦਾ ਦੂਸਰਾ ਪਾਸਾ ਹੈ। ਅੰਧ ਵਿਸ਼ਵਾਸਾਂ ਦੇ ਦੈਂਤ ਸਾਡੀ ਸੁਸਾਇਟੀ ਨੂੰ ਜ਼ਹਿਰੀਲਾ ਕਰ ਰਹੇ ਹਨ।

ਤਰਕਹੀਣਤ੍ਰਾ ਦੇ ਚਾਰ ਖਤਰੇ :

ਅੰਤਰ ਰਾਸ਼ਟਰੀ ਹਿਉਮਨਿਸਟ ਅਤੇ ਐਥੀਕਲ ਯੂਨੀਅਨ. ਨਾਰਵੇ ਦੇ ਪ੍ਰਧਾਨ ਲੇਵੀ ਫਰਾਜਲ ਵਲੋਂ ਆਪਣੀ ਸਪੀਚ ਦੌਰਾਨ ਤਰਕਹੀਣਤਾ ਦੇ ਚਾਰ ਖਤਰਿਆਂ ਤੋਂ ਸੁਚੇਤ ਹੋਣ ਦਾ ਸੱਦਾ ਦਿੱਤਾ ਗਿਆ।

1. ਕਿਸ ਤਰ੍ਹਾਂ ਧਾਰਮਿਕ ਲੋਕ ਮੰਦਰਾਂ ਅਤੇ ਚਰਚਾਂ ਵਿਚ ਇਕੱਠੇ ਹੋ ਕੇ ਆਉਂਦੇ ਹਨ, ਕਿਉਂ ਆਉਂਦੇ ਹਨ, ਸਾਨੂੰ ਉਨ੍ਹਾਂ ਤੋਂ ਸਬਕ ਸਿੱਖਣਾ ਚਾਹੀਦਾ ਹੈ। ਅਸੀਂ ਧਰਮਾਂ ਵਿਚਲੀ ਤਰਕਹੀਣਤਾ ਦੇ ਖਿਲਾਫ ਹਾਂ। ਧਰਮ ਦਾ ਆਧਾਰ ਹੀ ਲੋਕਾਂ ਨੂੰ ਕੁਰਾਹੇ ਪਾਉਣ ਲਈ ਹੈ।

2. ਜੇ ਅਸੀਂ ਸੰਸਾਰ ਵਿਚੋਂ ਗਰੀਬੀ ਦੂਰ ਕਰਨੀ ਹੈ, ਚੰਗੀ ਜਿੰਦਗੀ ਦੇਣੀ ਹੈ ਅਤੇ ਤਬਦੀਲੀ ਕਰਨੀ ਹੈ ਤਾਂ ਸਾਨੂੰ ਉਨ੍ਹਾਂ ਲੋਕਾ ਤੋਂ ਵੀ ਖਤਰਾ ਹੈ ਜਿਹੜੇ ਲੋਕਾਂ ਦੇ ਮਨਾਂ ਅੰਦਰ ਇਹ ਪੱਕੀ ਤਰ੍ਹਾਂ ਬਿਠਾਉਣ ਦਾ ਯਤਨ ਕਰਦੇ ਹਨ ਕਿ ਗਰੀਬੀ ਕਿਸਮਤ ਕਰਕੇ ਹੈ ।

3. ਤਰਕਹੀਣਤਾ ਅਸਲੋਂ ਮੂਰਖਪੁਣਾ ਹੈ। ਸਭ ਤੋਂ ਵੱਡਾ ਤੀਸਰਾ ਖਤਰਾ ਸਾਨੂੰ ਅਖੌਤੀ ਪਵਿੱਤਰ ਗਰੰਥਾਂ ਤੋਂ ਹੈ। ਧਾਰਮਿਕ ਤਰਕਹੀਣਤਾ ਦਾ ਮੁਕਾਬਲਾ ਸੰਗਠਤ ਤਰਕਸ਼ੀਲਤਾ ਨਾਲ ਹੀ ਹੋ ਸਕਦਾ ਹੈ ।

4. ਤਰਕਹੀਣਤਾ ਜਾਂ ਅੰਧ ਵਿਸ਼ਵਾਸ ਇੱਕ ਬੁਰਾਈ ਹੈ ਭਾਂਵੇਂ ਇਨ੍ਹਾਂ ਦੇ ਫੈਲਾਉਣ ਵਾਲਾ ਕਈ ਵਾਰ ਜਾਣ ਬੁੱਝ ਕੇ ਵੀ ਨਹੀਂ ਕਰਦਾ ਪਰੰਤੂ ਇਹ ਬੁਰਾਈ ਹੈ। ਜਿਸ ਰਾਹੀਂ ਸਾਧਾਰਨ ਲੋਕਾਂ ਨੂੰ ਆਮ ਜਿੰਦਗੀ ਜਿਉਣ ਅਤੇ ਮਸਲਿਆਂਦੇ ਠੀਕ ਹੱਲ ਤੋਂ ਦੂਰ ਲਿਜਾਇਆ ਜਾਂਦਾ ਹੈ। ਜਦ ਇਹ ਜਾਣ ਬੁਝ ਕੇ ਕੀਤਾ ਜਾਂਦਾ ਹੈ ਤਾਂ ਇਹ ਬੁਰਾਈ ਹੋਰ ਖਤਰਨਾਕ ਹੋ ਜਾਂਦੀ ਹੈ। ਜਦ ਦੰਭੀ ਅਖੌਤੀ ਬਾਬੇ ਖੁਦਾ ਤੋਂ ਮਿਲੇ ਦੱਸੇ ਜਾਂਦੇ ਸੰਦੇਸ਼ਾਂ ਅਨੁਸਾਰ ਲੋਕਾਂ ਨੂੰ ਪ੍ਰੇਰਿਤ ਕਰਨ ਦਾ ਯਤਨ ਕਰਦੇ ਹਨ ਅਤੇ ਆਪਣੇ ਆਪ ਨੂੰ ਰੱਬ ਦੇ ਸੰਦੇਸ਼ ਵਾਹਕ ਵਜੋ ਪੇਸ਼ ਕਰਦੇ ਹਨ। ਸਾਨੂੰ ਇਸ ਤਰ੍ਹਾਂ ਦੀ ਧੋਖੇਬਾਜ਼ੀ ਅਤੇ ਜੂਏਬਾਜ਼ੀ ਤੋਂ ਲੋਕਾਂ ਨੂੰ ਲਗਾਤਾਰ ਸੁਚੇਤ ਕਰਨਾ ਪਵੇਗਾ ।

## ਏਥੀਇਸਟ ਫੋਰਮ ਵਿਜੇਵਾੜਾ ਦੇ ਡਾਇਰੈਕਟਰ ਸ੍ਰੀ ਲਵਨਮ ਦੀ ਵਿਅਕਤੀਵਾਦੀ ਪਹੁੰਚ :

ਸ੍ਰੀ ਲਵਨਮ ਏਥੀਇਸਟ ਫੋਰਮ ਵਿਜੇਵਾੜਾ ਦੇ ਡਾਇਰੈਕਟਰ ਹਨ ਅਤੇ ਸ੍ਰੀ ਗੋਰਾ, ਸੰਸਥਾਪਕ ਇੰਡੀਅਨ ਰੈਸ਼ਨਿਲਿਸਟ ਐਸੋਸੀਏਸ਼ਨ ਦੇ ਸਪੁੱਤਰ ਹਨ। ਉਨ੍ਹਾਂ ਦਾ ਮੱਤ ਸੀ ਕਿ ਮਨੁੱਖ ਨੂੰ ਸੰਸਥਾਵਾਂ ਦਾ ਗੁਲਾਮ ਨਹੀਂ ਬਣਨਾ ਚਾਹੀਦਾ। ਕਿਉਂਕਿ ਵਿਅਕਤੀ ਹੀ ਸੰਸਥਾ ਦਾ ਮੂਲ ਬੇਸ ਹੈ। ਇਸ ਕਰਕੇ ਵਿਅਕਤੀ ਨੂੰ ਸੰਸਥਾ ਨਾਲੋਂ ਵਧੇਰੇ ਮਹੱਤਵ ਆਪਣੇ ਆਪ ਨੂੰ ਦੇਣਾ ਚਾਹੀਦਾ ਹੈ । ਵਿਚਾਰਾਂ ਦੇ ਵਖਰੇਵੇਂ ਸਮੇਂ ਉਸ ਨੂੰ ਵੱਖਰੀ ਸੰਸਥਾ ਬਣਾ ਲੈਣੀ ਚਾਹਦੀ ਹੈ ਜਿਸ ਨਾਲ ਤਰਕਸ਼ੀਲਤਾ ਹੋਰ ਨਿੱਖਰੇਗੀ। ਇਸ ਵਿਚਾਰ ਨੂੰ ਬਹੁਤਾ ਸਵੀਕਾਰ ਨਹੀਂ ਕੀਤਾ ਗਿਆ ।

## ਕੇਰਲਾ ਸਟੇਟ ਦੇ ਧਾਰਮਿਕ ਮਸਲਿਆਂ ਦੇ ਕੈਬਨਿਟ ਰੈਂਕ ਦੇ ਤਰਕਸ਼ੀਲ ਮਨਿਸਟਰ ਸ੍ਰੀ ਨੀਲਾ ਗੋਵਿੰਦ ਦਾਸ ਵਲੋਂ ਉਠਾਏ ਨੁਕਤੇ :



ਉਨ੍ਹਾਂ ਦੇ ਵਿਚਾਰਾਂ ਦੀ ਤਰਤੀਬ ਇਸ ਤਰ੍ਹਾਂ ਸੀ :

1 ਮੈਂ ਆਪਣੇ ਆਪ ਨੂੰ ਤਰਕਸ਼ੀਲ ਮੰਨਦਾ ਹਾਂ। ਮੇਰਾ ਧਰਮਾਂ ਵਿਚ ਜਾਂ ਜਾਤਾਂ ਵਿਚ ਕੋਈ ਵਿਸ਼ਵਾਸ ਨਹੀਂ।

2 ਪਰੰਤੂ ਇੱਕ ਨੇਤਾ ਨੂੰ ਰਾਜਨੀਤਕ ਸਥਿਤੀ ਅਨੁਸਾਰ ਪੂਰੀ ਤਰ੍ਹਾਂ ਤਰਕਸ਼ੀਲ ਹੋ ਕੇ ਨਿਭਣਾ ਕਈ ਰਾਜਨੀਤਕ ਸਮੱਸਿਆਵਾਂ ਵੀ ਪੈਦਾ ਕਰਦਾ ਹੈ।

3 ਹਰੇਕ ਪਾਰਟੀ ਅੰਦਰ ਹੀ ਤਰਕਸ਼ੀਲ ਵਿਚਾਰਾਂ ਵਾਲੇ ਲੀਡਰ ਹੁੰਦੇ ਹਨ ਅਤੇ ਰੈਸ਼ਨਲਿਸ਼ਟਾਂ ਨੂੰ ਉਨ੍ਹਾਂ ਨਾਲ ਤਾਲਮੇਲ ਕਰਕੇ ਚੱਲਣਾ ਚਾਹੀਦਾ ਹੈ।

4 ਤਰਕਸ਼ੀਲ ਅੰਦੋਲਨ ਨੂੰ ਲੋਕਾਂ ਦਾ ਅੰਦੋਲਨ ਬਨਾਉਣਾ ਚਾਹੀਦਾ ਹੈ।

5 ਦੂਜੀਆਂ ਲਹਿਰਾਂ ਅੰਦਰ ਵੀ ਤਰਕਸ਼ੀਲਤਾ ਦਾ ਸੱਭਿਆਚਾਰ ਬਨਾਉਣ ਦੇ ਯਤਨ ਆਰੰਭ ਹੋਣੇ ਚਾਹੀਦੇ ਹਨ ।

6. ਧਰਮ ਨਿਰਪੱਖਤਾ ਦੇ ਸਾਡੇ ਦੇਸ਼ ਅੰਦਰ ਅਰਥ ਗਲਤ ਢੰਗ ਨਾਲ ਪ੍ਰੀਭਾਸ਼ਿਤ ਕੀਤੇ ਜਾ ਰਹੇ ਹਨ। ਅਸਲੋਂ ਇਸ ਦਾ ਅਰਥ ਜੋ ਭਾਰਤ ਵਿਚ ਲਿਆ ਜਾ ਜਿਹਾ ਹੈ ਉਹ ਧਰਮਾਂ ਨੂੰ ਸੁਰੱਖਿਅਤ ਰੱਖਣਾ ਹੈ।

7. ਸਰਕਾਰਾਂ ਦੁਆਰਾ ਧਾਰਮਿਕ ਫੰਕਸ਼ਨਾਂ ਨੂੰ ਸੰਗਠਿਤ ਕਰਨਾ ਬੁਰੀ ਗੱਲ ਹੈ ਅਤੇ ਭਾਰਤੀ ਸੰਵਿਧਾਨ ਦੀ ਭਾਵਨਾ ਦੇ ਉਲਟ ਹੈ।

8 ਮੀਲਾਂ ਭਰ ਤੱਕ ਧਾਰਮਿਕ ਫੰਕਸ਼ਨਾਂ ਉਪਰ ਬਿਜਲੀ ਦਾ ਬੇਲੋੜਾ ਜਗਮਗਾਉਣਾ ਬੰਦ ਹੋਣਾ ਚਾਹੀਦਾ ਹੈ। ਇਹ ਪਬਲਿਕ ਫੰਡਾਂ ਦੀ ਸਰਕਾਰਾਂ ਰਾਹੀਂ ਕੀਤੀ ਜਾ ਰਹੀ ਦੁਰਵਰਤੋਂ ਹੈ। ਉਨ੍ਹਾਂ ਕਿਹਾ ਕਿ ਮੈਰੀਨਾ ਬੀਚ ਦੀ ਧਾਰਮਿਕ ਬੁੱਤਾਂ ਵਾਸਤੇ ਵਰਤੋਂ ਤੇ ਰੋਕ ਲੱਗਣੀ ਚਾਹੀਦੀ ਹੈ।

9 ਉਨ੍ਹਾਂ ਇਹ ਵੀ ਵਿਚਾਰ ਦਿੱਤਾ ਕਿ ਤਰਕਸ਼ੀਲਤਾ ਰੂੜੀਵਾਦਤਾ ਵਿਚ ਨਹੀਂ ਬਦਲਣੀ ਚਾਹੀਦੀ। ਇਸ ਵਿਚ ਰੈਡੀਕਲ (ਠੀਕ ਵਿਚਾਰ) ਨੂੰ ਉਚਿਤ ਪ੍ਰਵਾਹ ਮਿਲਣਾ ਚਾਹੀਦਾ ਹੈ । ਕੱਟੜਤਾ ਇਸ ਨੂੰ ਧਾਰਮਿਕ ਪੰਥੀਆਂ ਵਾਂਗ ਹੀ ਬਣਾ ਦਿੰਦੀ ਹੈ।

## ਡਾ. ਬਿਲ ਕੁੱਕ ਦੀ ਸਪੀਚ

ਵਿਜ਼ੂਅਲ ਆਰਟ ਸਕੂਲ ਦੇ ਲੈਕਚਰਾਰ ਅਤੇ ਨਿਊਜ਼ੀਲੈਂਡ ਰੈਸ਼ਨਲਿਸਟ ਅਤੇ ਹਿਉਮਨਿਸਟ ਰਸਾਲੇ ਦੇ ਸੰਪਾਦਕ ਮਿਸਟਰ ਬਿਲ ਕੁਕ ਵਲੋਂ ਦੱਸਿਆ ਗਿਆ ਕਿ ਪੱਛਮ ਤਰਕਸ਼ੀਲਤਾ ਸਬੰਧੀ ਬਹੁਤ ਕੁਝ ਪੂਰਬ ਤੋਂ ਹੀ ਸਿੱਖ ਸਕਦਾ ਹੈ। ਉਨ੍ਹਾਂ ਕਿਹਾ ਕਿ ਭਾਰਤੀ ਤਰਕਸ਼ੀਲਤਾ ਸੰਦੇਹਵਾਦ ਤੋਂ ਪ੍ਰਭਾਵਿਤ ਹੈ। ਧਰਮ ਨਿਰਪੱਖਤਾ ਹੁਣ ਕੇਵਲ ਇੱਕ ਫੈਸ਼ਨੇਬਲ ਸ਼ਬਦ ਬਣ ਕੇ ਰਹਿ ਗਿਆ ਹੈ। ਉਨ੍ਹਾਂ ਭਾਰਤੀ ਜਨਤਾ ਪਾਰਟੀ ਦੇ ਧਰਮ ਨਿਰਪੱਖ ਸਰੂਪ ਤੇ ਕਟਾਖਸ਼ ਕਰਦਿਆਂ ਉੜੀਸਾ ਵਿਚ ਹੋਏ ਪਾਦਰੀ ਦੇ ਦਰਦਨਾਕ ਕਤਲ ਅਤੇ ਗੁਜਰਾਤ ਵਿੱਚ ਇੱਕ ਧਰਮ ਦੇ ਪਬਲਿਕ ਸਥਾਨਾਂ ਦੀ ਸਾੜਫੂਕ ਤੇ ਚਿੰਤਾ ਪ੍ਰਗਟਾਈ।

ਉਨ੍ਹਾਂ ਦਾ ਮਤ ਸੀ ਕਿ ਸਹੀ ਮਾਅਨਿਆਂ ਵਿਚ ਤਰਕਸ਼ੀਲਤਾ ਰਾਹੀਂ ਹੀ ਧਰਮਨਿਰਪੱਖਤਾ ਸਿਰਜੀ ਜਾ ਸਕਦੀ ਹੈ ਜਿੱਥੇ ਮਨੁੱਖ ਦਾ ਭਲਾ ਹੀ ਇੱਕੋ ਇੱਕ ਨਿਸ਼ਾਨਾ ਹੈ। ਉਨਾਂ ਕਿਹਾ ਕਿ ਰੱਬ ਤੋਂ ਇਨਕਾਰੀ ਹੋਣਾ ਗੁਨਾਹ ਨਹੀਂ ਬਲਕਿ ਸਚਾਈ ਤੋਂ ਮੁੱਕਰਨਾ ਗੁਨਾਹ ਹੈ। ਤਰਕਸ਼ੀਲ ਅਤੇ ਮਾਨਵਵਾਦੀ ਇੱਕੋ ਸਿੱਕੇ ਦੇ ਦੋ ਹਾਂ ਪੱਖੀ ਪਾਸੇ ਹਨ। ਉਨ੍ਹਾਂ ਕਿਹਾ ਕਿ ਭਾਰਤ ਵਿਚ ਬਹੁਤ ਸਾਰੀਆਂ ਸੰਸਥਾਵਾਂ ਹਨ ਜਿਹੜੀਆਂ ਸਿੱਕੇਬੰਦ ਹਨ ਅਤੇ ਪੱਛਮ ਉਨ੍ਹਾਂ ਤੋਂ ਕੁਝ ਸਿੱਖੇ।

ਉਨ੍ਹਾਂ ਦਾ ਇਹ ਵੀ ਮੱਤ ਸੀ ਕਿ ਮਨੁੱਖ ਨੂੰ ਇਸ ਧਰਤੀ ਤੇ ਬਦਲੀਆਂ ਹਾਲਤਾਂ ਦੇ ਅਨੁਕੂਲ ਸਦਾ ਬਣੇ ਰਹਿਣ ਲਈ ਤਰਕਸ਼ੀਲਤਾ ਦੀ ਅਤਿਅੰਤ ਜਰੂਰਤ ਹੈ । ਕੁਆਲਟੀ ਪੈਦਾ ਕਰਨ ਲਈ ਤਰਕਸ਼ੀਲਤਾ ਦੇ ਸਿਧਾਂਤ ਹੀ ਕੰਮ ਦੇ ਹਨ ।

ਸਾਡੀਆਂ ਸਮੱਸਿਆਵਾਂ ਦੇ ਹੱਲ ਲਈ ਲਾਈਲੱਗਤਾ ਤਿਆਗ ਕੇ ਸਾਨੂੰ ਸਾਡਾਂ ਆਪਣਾ ਮਨ ਅਤੇ ਸ਼ਖਸ਼ੀਅਤ ਨੂੰ ਪਹਿਲ ਦੇਣੀ ਚਾਹੀਦੀ ਹੈ ।

## ਨੀਦਰਲੈਂਡ ਦੇ ਪ੍ਰੋ: ਰੋਆਏ ਬ੍ਰਾਊਨ ਦਾ 21 ਸਦੀ ਵਿੱਚ ਦੁਨੀਆਂ ਦੀ ਆਬਾਦੀ ਵਿਸ਼ੇ ਤੇ ਲੈਕਚਰ :

ਪ੍ਰੋ: ਰੋਆਏ ਬ੍ਰਾਉਨ ਵਲੋਂ 21ਵੀਂ ਸਦੀ ਦੀ ਆਬਾਦੀ ਬਾਰੇ ਲੈਕਚਰ ਵੀ ਪ੍ਰਭਾਵਸ਼ਾਲੀ ਅਤੇ ਅੰਕੜਿਆਂ ਭਰਪੂਰ ਸੀ।

ਉਨ੍ਹਾਂ ਦਾ ਵਿਚਾਰ ਸੀ ਕਿ ਆਬਾਦੀ ਦੀ ਸਮੱਸਿਆ ਸਥਾਨਕ ਵੀ ਹੈ ਅਤੇ ਗਲੋਬਲ ਵੀ ਹੈ । ਜਿੱਥੇ ਜਪਾਨ, ਯੂ.ਐਸ.ਏ. ਯੂਰਪ ਵਿਚ ਅਬਾਦੀ ਨਾਰਮਲ ਲੈਵਲ ਤੋਂ ਵੀ ਡਿੱਗ ਰਹੀ ਹੈ ਉਥੇ ਭਾਰਤੀ ਮਹਾਂਦੀਪ ਵਾਤਾਵਰਣ ਲਈ ਭਾਰੀ ਖਤਰਾ ਬਣਿਆ ਹੋਇਆ ਹੈ। ਉਨਾਂ ਕਿਹਾ ਕਿ ਭਾਰਤ ਯੂ.ਐਸ.ਏ. ਨਾਲੋਂ ਸੰਸਾਰ ਵਾਤਾਵਰਣ ਨੂੰ ਤਿੰਨ ਗੁਣਾ ਪ੍ਰਭਾਵਿਤ ਕਰਦਾ ਹੈ। ਯੂ.ਐਨ.ਓ. ਵਿਚ ਭਾਰਤ ਦੀ ਸਾਖਰਤਾ 70% ਦਿਖਾਈ ਗਈ ਹੈ। ਭਾਰਤੀ ਸਮਾਜਿਕ ਪ੍ਰਬੰਧ ਨੇ ਮੰਗਤਿਆਂ ਦੀ ਗਿਣਤੀ ਵਿਚ ਭਾਰੀ ਵਾਧਾ ਕੀਤਾ ਹੈ।

ਉਨਾਂ ਚੀਨ ਵਿਚ ਆਬਾਦੀ ਉਪਰ ਸਫਲਤਾ ਪੂਰਵਕ ਕਾਬੂ ਪਾਉਣ ਦੀ ਉਦਾਹਰਨ ਦਿੱਤੀ। ਤਾਈਵਾਨ ਵਿਚ ਚੀਨ ਨਾਲੋਂ ਨਰਮ ਨੀਤੀ ਨਾਲ ਹੀ ਅਬਾਦੀ ਉਪਰ ਕੰਟਰੋਲ ਹੋ ਗਿਆ ਹੈ।

ਭਾਰਤੀ ਸਟੇਟ ਕੇਰਲਾ ਦੀ ਉਦਾਹਰਣ ਦਿੰਦਿਆਂ ਉਨ੍ਹਾ ਕਿਹਾ ਕਿ ਇੱਥੇ ਅਬਾਦੀ ਦਰ ਕੇਵਲ 1 ਪ੍ਰਤੀਸ਼ਤ ਹੀ ਵਧ ਰਹੀ ਹੈ। ਸੋ ਭਾਰਤ ਨੂੰ ਕੇਰਲਾ ਰਾਜ ਤੋਂ ਕੁਝ ਸਿੱਖਣਾ ਚਾਹੀਦਾ ਹੈ।

ਉਨ੍ਹਾਂ ਕਿਹਾ ਕਿ ਜਿਸ ਦਰ ਨਾਲ ਭਾਰਤ ਦੀ ਅਬਾਦੀ ਵਧ ਰਹੀ ਹੈ ਇਹ ਅਗਲੇ 50 ਸਾਲਾਂ ਵਿਚ 50% ਹੋਰ ਵਧ ਜਾਵੇਗੀ ਜਿਸ ਨਾਲ ਪਾਣੀ ਦੀ ਉਪਲਭਦਤਾ, ਖਾਧ-ਖੁਰਾਕ ਦੀ ਖਪਤ ਅਤੇ ਫਸਲਾਂ ਦੇ ਆਪਸੀ ਤਾਲਮੇਲ ਵਿਚ ਭਾਰੀ ਰੁਕਾਵਟ ਬਣੇਗੀ। ਉਨਾਂ ਚਿਤਾਵਨੀ ਦਿੱਤੀ ਕਿ ਪੂਰਾ ਸੰਸਾਰ ਇਸ ਤੋਂ ਪ੍ਰਭਾਵਿਤ ਹੋਵੇਗਾ।

## ਲੇਡੀ ਜਾਨ ਲੋਇਬ ਵੀਜਲਰ :

ਉਨ੍ਹਾਂ ਪਰਿਵਾਰਕ ਜਿੰਦਗੀ ਉਪਰ ਆਪਣੀ ਸਪੀਚ ਦਿੱਤੀ। ਉਨ੍ਹਾਂ ਕਿਹਾ ਕਿ ਮਨੁੱਖੀ ਸੰਗਠਨ ਪ੍ਰਵਾਰਕ ਜਿੰਦਗੀ ਪ੍ਰਤੀ ਲਾਪਰਵਾਹੀ ਵਰਤਦੇ ਹਨ । ਅਜਿਹੇ ਕਈ ਕਾਰਨ ਹਨ ਜਿਸ ਕਾਰਨ ਤਰਕਸ਼ੀਲ ਅਤੇ ਗੈਰ ਧਾਰਮਿਕ ਵਿਚਾਰ ਰੱਖਣ ਵਾਲੇ ਬਹੁਤੀ ਨੈਤਿਕ ਸਪੋਰਟ ਪ੍ਰਾਪਤ ਨਹੀਂ ਕਰ ਸਕੇ। ਬਹੁਤ ਸਾਰੇ ਮਾਨਵਵਾਦੀ ਸੋਚ ਰੱਖਣ ਵਾਲੇ ਬੁੱਧੀਜੀਵੀ ਦੂਸਰੇ ਅਜਾਦ ਸੋਚ ਰੱਖਣ ਵਾਲਿਆਂ ਤੋਂ ਨਿੱਖੜੇ ਪਏ ਹਨ। ਜਰੂਰੀ ਹੈ ਕਿ ਅਸੀਂ ਇੱਕ ਦੂਸਰੇ ਪਰਿਵਾਰ ਦੀ ਮਦਦ ਕਰਨ ਲਈ ਆਪਸੀ ਸਬੰਧਾਂ ਵਿੱਚ ਪਰਿਵਾਰਕ ਨੇੜਤਾਵਾਂ ਪੈਦਾ ਕਰੀਏ। ਪਰਿਵਾਰਕ ਨੇੜਤਾ ਤਰਕਸ਼ੀਲ ਪਰਿਵਾਰਾਂ ਦੀ ਅਲਹਿਦਗੀ ਦੀ ਭਾਵਨਾ ਨੂੰ ਖਤਮ ਕਰੇਗੀ ਅਤੇ ਪਰਿਵਾਰਕ ਸਾਂਝ ਤਰਕਸ਼ੀਲਾਂ ਵਿਚ ਮਾਨਸਿਕ ਸਥਿਰਤਾ ਵੀ ਪੈਦਾ ਕਰੇਗੀ। ਧਰਮ ਨਿਰਪੱਖ ਜੀਵਨ ਜਿਉਣ ਲਈ ਸਾਨੂੰ ਰਾਹ ਪੱਧਰਾ ਕਰਨਾ ਚਾਹੀਦਾ ਹੈ।

ਲੇਡੀ ਜਾਨ ਵਾਈਨੀ ਵਿਲਸਨ ਦੇ ਵਿਚਾਰ

ਲੇਡੀ ਜਾਨ ਵਈਨੀ ਵਿਲਸਨ ਨੇ "ਮੌਤ ਸਬੰਧੀ ਤਰਕਸ਼ੀਲ

ਪਹੁੰਚ" ਵਿਸ਼ੇ ਉਪਰ ਆਪਣੇ ਵਿਚਾਰ ਸਾਂਝੇ ਕੀਤੇ। ਉਨਾਂ ਕਿਹਾ ਕਿ ਮੈਂ ਕਈ ਅੰਤਮ ਰਸਮਾਂ ਸਮੇਂ ਮਨੁੱਖਾਂ ਦੀਆਂ ਮੌਤ ਅਤੇ ਅੰਤਮ ਵਿਦਾਇਗੀਆਂ ਵਿਚ ਭਾਗ ਲਿਆ। ਉਨਾਂ ਕਿਹਾ ਕਿ ਇਨਾਂ ਰਸਮਾਂ ਪਿੱਛੇ ਅਸਲ ਕਾਰਨ ਮਨੁੱਖਾਂ ਅੰਦਰ ਮੌਤ ਤੋਂ ਬਾਅਦ ਭਾਵ ਸਰੀਰਕ ਹੋਂਦ ਤੋਂ ਬਿਨਾਂ ਕਿਸੇ ਹੋਂਦ ਵਿਚ ਵਿਸ਼ਵਾਸ ਕਰਨਾ ਹੀ ਹੈ। ਧਰਮ ਦਾ ਅਸਲੀ ਆਧਾਰ ਅਤੇ ਸੰਕਲਪ ਹੀ ਮੌਤ ਬਾਦ ਵੀ ਕਿਸੇ ਜਿੰਦਗੀ ਦੀ ਹੋਂਦ ਵਿਚ ਵਿਸ਼ਵਾਸ ਕਰਨਾ ਹੈ। ਇਹੋ ਧਰਮ ਦੀ ਪਰਿਭਾਸ਼ਾ ਹੈ।

ਤਰਕਸ਼ੀਲ ਵਿਚਾਰਾਂ ਦੇ ਮਨੁੱਖ ਲਈ ਕਿਸੇ ਜੀਵਤ ਸ਼ਖਸ਼ੀਅਤ ਦਾ ਅੰਤ ਹੀ ਮੌਤ ਹੈ। ਜਦੋਂ ਅਸੀਂ ਜੀਵਤ ਮਾਸ ਵਾਲੇ ਹਾਂ ਤਾਂ ਅਸੀਂ ਦਿਨੇ ਰਾਤ ਕਿਸੇ ਸਮੇਂ ਮਿਲ ਸਕਦੇ ਹਾਂ। ਮੌਤ ਤੋਂ ਬਾਅਦ ਇਹ ਅਸੰਭਵ ਹੋ ਜਾਂਦਾ ਹੈ। ਉਨਾਂ ਕਿਹਾ ਕਿ ਇਹ ਇੱਕ ਫਜ਼ੂਲ ਅਫਵਾਹ ਹੈ ਕਿ ਵਿਗਿਆਨੀ ਮੌਤ ਬਾਅਦ ਕਿਸੇ ਜਿੰਦਗੀ ਦੀ ਹੋਂਦ ਉਪਰ ਖੋਜ ਕਰ ਰਹੇ ਹਨ।

ਉਨਾਂ ਕਿਹਾ ਕਿ ਕੀ ਇਹ ਤਰਕਸ਼ੀਲਤਾ ਹੈ ਕਿ ਮੌਤ ਦਾ ਅਸੀਂ ਆਪਣੇ ਅੰਦਰ ਅਸੀਮ ਡਰ ਵਸਾ ਲਈਏ? ਜਦੋਂ ਕੋਈ ਸਦੀਵਤਾ ਲਈ ਬੇਹੱਦ ਦੌੜ ਭੱਜ ਕਰਦਾ ਹੈ ਅਸਲੋਂ ਇਹੋ ਵਧੇਰੇ ਦੁੱਖ ਦਾ ਕਾਰਨ ਹੁੰਦਾ ਹੈ। ਜਦੋਂ ਕਿਸੇ ਨੂੰ ਇਹ ਸਮਝ ਪੈ ਜਾਵੇ ਕਿ ਅੰਤ ਤਾਂ ਨਿਸ਼ਚਿਤ ਹੈ ਤਾਂ ਤਰਕਸ਼ੀਲ ਮਨੁੱਖ ਮੌਤ ਪ੍ਰਤੀ ਆਪਣੇ ਸਮਝ ਬਦਲ ਲਵੇਗਾ।

ਅਸੀਂ ਅਜਿਹੇ ਡਰ ਤੋਂ ਮੁਕਤ ਹੋ ਸਕਦੇ ਹਾਂ ਜਿਹੜਾ ਡਰ ਵਹਿਮੀ ਭਾਰਤੀ ਲੋਕਾਂ ਲਈ ਮੌਤ ਦੇ ਡਰ 'ਚੋਂ ਉਪਜਦਾ ਹੈ।

ਸਰੀਰਕ ਵਿਗਿਆਨ ਨੇ ਜੀਵਨ ਦੇ ਵੱਖ ਵੱਖ ਖੇਤਰਾਂ ਅੰਦਰ ਵੱਖ ਵੱਖ ਢੰਗਾਂ ਰਾਹੀਂ ਜਿੰਦਗੀ ਦੀ ਕੀਮਤ ਵਿਚ ਵਾਧਾ ਕੀਤਾ ਹੈ। ਉਸ ਦੀ ਕੁਆਲਟੀ ਸੁਧਾਰੀ ਹੈ। ਉਨ੍ਹਾਂ ਕਿਹਾ ਕਿ ਤਰਕਸ਼ੀਲਾਂ ਨੂੰ ਜਿਦਗੀ ਦੀ ਕੁਆਲਟੀ ਸੁਧਾਰਨ ਵਿਚ ਅਹਿਮ ਹਿੱਸਾ ਪਾਉਣਾ ਚਾਹੀਦਾ ਹੈ ਅਤੇ ਖੁਦ ਜਿੰਦਗੀ ਸਹੀ ਮਾਅਨਿਆਂ ਵਿਚ ਜਿਉਣੀ ਚਾਹੀਦੀ ਹੈ।

## ਨਾਰਵੇ ਤੋਂ ਪ੍ਰਸਿੱਧ ਮਨੋਵਿਗਿਆਨੀ ਅਤੇ ਇਸਤਰੀ ਮਸਲਿਆਂ ਦੀ ਡਾਇਰੈਕਟਰ ਡਾ: ਟੋਵ ਬੀਟ ਪੈਡਰਸਨ ਦੇ ਵਿਚਾਰ

ਡਾਕਟਰ ਟੋਬ ਵਲੋਂ ਨਾਅਰਾ ਦਿੱਤਾ ਗਿਆ ਕਿ ਇਸਤਰੀ ਵਾਦ ਅਤੇ ਇਸਤਰੀ ਸਮਰਥਨ ਤੋਂ ਬਿਨਾਂ ਕੋਈ ਮਾਨਵਵਾਦ ਨਹੀਂ ਹੈ। ਬਹੁਤ ਹੀ ਪ੍ਰਭਾਵਸ਼ਾਲੀ ਸ਼ਖਸ਼ੀਅਤ ਵਾਲੀ ਅਤੇ ਖਿੜੇ ਫੁੱਲ ਵਾਂਗ ਤਰੋਤਾਜਾ ਲੇਡੀ ਡਾ: ਟੋਬ ਵਲੋਂ ਇਸਤਰੀ ਮਸਲਿਆਂ ਬਾਰੇ ਆਪਣੇ ਭਰਵੇਂ ਵਿਚਾਰ ਰੱਖੇ ਗਏ।

ਉਨ੍ਹਾ ਕਿਹਾ ਕਿ ਸਾਨੂੰ ਇੱਕ ਦੂਸਰੇ ਤੋਂ ਸਿੱਖਣਾ ਚਾਹੀਦਾ ਹੈ। ਉਨ੍ਹਾ ਕਿਹਾ ਕਿ ਨਾਰਵੇ ਸੰਸਾਰ ਦਾ ਅਜਿਹਾ ਮੁਲਕ ਹੈ ਜਿੱਥੇ ਜਿੰਦਗੀ ਦੀ ਕੁਆਲਟੀ ਦੇਖੀ ਜਾ ਸਕਦੀ ਹੈ। ਨਾਰਵੇ ਜਿੰਦਗੀ ਦੀ ਕੁਆਲਟੀ ਲਈ ਸੰਸਾਰ ਚੈਂਪੀਅਨ ਹੈ।

ਉਨਾਂ ਕਿਹਾ ਕਿ ਇਸਤਰੀ ਨੂੰ ਸਮਾਜਿਕ, ਜਮਹੂਰੀ ਅਤੇ ਰਾਜਨੀਤਕ ਸਰਕਾਰਾਂ ਵਲੋਂ ਉੱਚ ਅਹੁਦਿਆਂ ਦੀ ਜਿੰਮੇਵਾਰੀ ਸੌਂਪਣੀ ਚਾਹੀਦੀ ਹੈ। ਜਦੋਂ ਉਸ ਆਹੁਦੇ ਲਈ ਉਸ ਪਾਸ ਕਾਬਲੀਅਤ ਹੈ। ਉਨਾ ਕਿਹਾ ਕਿ ਇਸ ਵਿਗਿਆਨਕ ਯੁਗ ਅੰਦਰ ਇਸਤਰੀ ਦਾ ਘਰੇਲੂ ਕੰਮ ਸਗੋਂ ਅੱਧਾ ਘੰਟਾ ਹੋਰ ਵਧ ਗਿਆ ਹੈ।

ਇਸਤਰੀ ਨੂੰ ਜਦੋਂ ਹੋਰ ਜੁੰਮੇਵਾਰੀਆਂ ਲੈਣੀਆਂ ਪੈਂਦੀਆਂ ਹਨ ਤਾਂ ਉਨਾਂ ਨੂੰ ਸਮਾਜਿਕ ਸੰਗਠਨਾਂ ਅੰਦਰ ਵੀ ਭਾਗ ਲੈਣਾ ਚਾਹੀਦਾ ਹੈ। ਸਮਾਜਿਕ ਸੰਗਠਨਾਂ ਅੰਦਰ ਵੀ ਮਰਦ ਅਜੇ ਬਹੁਤ ਉੱਪਰ ਹੈ।

ਉਨਾਂ ਕਿਹਾ ਕਿ ਜਿੰਦਗੀ ਦੇ ਸਾਰੇ ਖੇਤਰਾਂ ਅੰਦਰ ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਮੌਕੇ ਮਿਲਣੇ ਚਾਹੀਦੇ ਹਨ ਭਾਂਵੇ ਇਹ ਸਪੇਸ (ਖਲਾਅ) ਵਿਚਲਾ ਕੰਮ ਹੋਵੇ ਜਾਂ ਤਕਨੀਕ ਦੇ ਹੋਰ ਖੇਤਰ ਹੋਣ। ਇਸਤਰੀਆਂ ਨੂੰ ਇੰਜਨੀਅਰਿੰਗ ਵਿਚ ਵੀ ਪੂਰੇ ਮੌਕੇ ਮਿਲਣੇ ਚਾਹੀਦੇ ਹਨ।

ਉਨ੍ਹਾਂ ਦਾ ਵਿਚਾਰ ਸੀ ਕਿ ਇਸਤਰੀਆਂ ਇੱਕ ਜੁਟ ਹੋਣ ਤੇ ਜੀਵਨ ਦੀਆਂ ਸਮੱਸਿਆਵਾਂ ਲਈ ਵਿਗਿਆਨਕ ਅਤੇ ਤਰਕਸ਼ੀਲ ਪਹੁੰਚ ਅਪਨਾਉਣ। ਤਜਰਬੇਕਾਰ ਇਸਤਰੀ ਜਿੰਦਗੀ ਦੀ ਕੁਆਲਟੀ ਦੇ ਸੁਧਾਰ ਵਿਚ ਦੁੱਗਣੀ ਰਫਤਾਰ ਪੈਦਾ ਕਰ ਸਕਦੀ ਹੈ।

ਪਰੰਤੂ ਬਹੁਤ ਸਾਰੇ ਧਰਮ ਇਸਤਰੀ ਉਪਰਲੇ ਦਾਬੇ ਨੂੰ ਦਰੁਸਤ ਦੱਸਣ ਦਾ ਯਤਨ ਕਰਦੇ ਹਨ। ਇਸਤਰੀ ਨੂੰ ਅਜਿਹੇ ਧਰਮਾਂ ਨੂੰ ਆਲੋਚਨਾਤਮਕ ਦ੍ਰਿਸ਼ਟੀ ਨਾਲ ਵਾਚਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਹਰ ਇਕ ਨੂੰ ਆਪਣਾ ਕਿੱਤਾ ਆਪ ਚੁਨਣ ਦਾ ਹੱਕ ਹੋਣਾ ਚਾਹੀਦਾ ਹੈ। ਉਨਾਂ ਦਾ ਇਹ ਵੀ ਵਿਚਾਰ ਸੀ ਕਿ ਜਦ ਇਸਤਰੀਆਂ ਕਿਸੇ ਉੱਚ ਅਹੁਦੇ ਉਪਰ ਕੰਮ ਕਰਦੀਆਂ ਹਨ ਤਾਂ ਮਰਦ ਉਸਦੀ ਬੇਲੋੜੀ ਨਿੰਦਿਆ ਕਰਕੇ ਸਗੋਂ ਉਸਦੇ ਕੰਮ ਵਿਚ ਅੜਿੱਕਾ ਪੈਦਾ ਕਰਦੇ ਹਨ। ਜਦੋਂ ਇਸਤਰੀ ਸਫਲਤਾ ਪ੍ਰਾਪਤ ਕਰਦੀ ਹੈ ਤਾਂ ਮਰਦ ਦੀ ਹੀ ਤਾਂ ਸ਼ਲਾਘਾ ਕੀਤੀਜਾਂਦੀ ਹੈ ਕਿ ਇਹ ਉਸ ਤੋਂ ਪ੍ਰਾਪਤ ਗਾਈਡ ਲਾਈਨਜ਼ ਕਰਕੇ ਹੋਇਆ ਹੈ। ਪਰੰਤੂ ਜਦ ਉਹ ਫੇਲ੍ਹ ਹੋ ਜਾਂਦੀ ਹੈ ਤਾਂ ਸਮੁੱਚੀ ਨਾਰੀ ਨੂੰ ਹੀ ਨਿੰਦਾ ਦਾ ਵਿਸ਼ਾ ਬਣਾਇਆ ਜਾਂਦਾ ਹੈ। ਇਸਤਰੀ ਲਈ ਪਿੱਛਲਖੁਰੀ, ਰੂੜੀਵਾਦੀ, ਦਰਮਿਆਨੀ ਜਾਂ ਫਿਰ ਆਧੁਨਿਕ ਸ਼ਬਦਾਂ ਦੀ ਵਰਤੋਂ ਕਰਕੇ ਭੰਡਿਆ ਜਾਂਦਾ ਹੈ।

ਆਦਮੀ ਦਾ ਵਰਤਾਓ ਆਪਣੀ ਪੁਜੀਸ਼ਨ ਮੁਤਾਬਿਕ ਹੁੰਦਾ ਹੈ। ਜਦੋਂ ਉਹ ਕਿਸੇ ਵੱਡੀ ਪ੍ਰਾਪਤੀ ਵਾਲੇ ਆਹੁਦੇ ਤੇ ਪਹੁੰਚਦਾ ਹੈ ਤਾਂ ਸਗੋਂ ਵਧੇਰੇ ਕਠੋਰ ਅਤੇ ਬੁਰੇ ਵਰਤਾਓ ਵਾਲਾ ਬਣ ਜਾਂਦਾ ਹੈ। ਉਸ ਦੀ ਹੈਸੀਅਤ ਉਸ ਦੇ ਨਵੇਂ ਨਵੇਂ ਵਰਤਾਵਾਂ ਦੀ ਸਿਰਜਣਾ ਕਰਦੀ ਹੈ। ਉਨ੍ਹਾਂ ਦੇ ਸਾਰੇ ਵਿਚਾਰਾਂ ਦਾ ਸਿੱਟਾ ਇਹੋ ਸੀ ਕਿ ਜੇ ਦੋਵੇਂ ਲਿੰਗ ਸੁਸਾਇਟੀ ਵਿਚ ਬਰਾਬਰ ਸਤਿਕਾਰ ਅਧੀਨ ਵਿਕਾਸ ਕਰਨਗੇ ਤਾਂ ਜਿੰਦਗੀ ਦੀ ਕੁਆਲਟੀ ਵਿਚ ਭਾਰੀ ਸੁਧਾਰ ਆਵੇਗਾ। ਮਨੁੱਖ ਨੂੰ ਇਸਤਰੀ ਦੀ ਪ੍ਰਤੀਨਿਧਤਾ ਨਹੀਂ ਕਰਨੀ ਚਾਹੀਦੀ ਅਤੇ ਨਾ ਹੀ ਉਸ ਨੂੰ ਇਹ ਆਗਿਆ ਦਿੱਤੀ ਜਾਣੀ ਚਾਹਦੀ ਹੈ। ਸਵਾਲ ਤਾਂ ਸਗੋਂ ਸਾਡੇ ਅੱਗੇ ਇਹ ਹੋਣਾ ਚਾਹੀਦਾ ਹੈ ਕਿ ਭਿੰਨ ਭਿੰਨ ਕਿਸਮ ਦੇ ਮੁਕਾਬਲਿਆਂ ਅੰਦਰ ਵੱਧ ਤੋਂ ਵੱਧ ਇਸਤਰੀਆਂ ਕਿਵੇਂ ਭਾਗ ਲੈਣ। ਮਾਨਵਵਾਦ ਇਸਤਰੀਵਾਦ ਬਿਨਾਂ ਅਧੂਰਾ ਹੈ।

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਪ੍ਰੈਸ ਸਕੱਤਰ ਦੇ ਵਿਚਾਰ

ਪੰਜਾਬ ਵਿਚ ਚਲਦੇ ਤਰਕਸ਼ੀਲ ਅੰਦੋਲਨ ਲਈ ਇਸ ਅੰਤਰਰਾਸ਼ਟਰੀ ਕਾਨਫਰੰਸ ਵਿਚ ਵਿਚਾਰ ਰੱਖਣ ਲਈ ਉਚੇਚੇ ਤੌਰ ਉਪਰ ਸੱਦਿਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੇ ਪੰਜਾਬ ਵਿਚ ਚਲਦੇ ਸੰਗਠਤ ਕੰਮ ਅਤੇ 15 ਸਾਲਾਂ ਦੇ ਇਤਿਹਾਸ ਨੂੰ ਸਮੁੱਚੇ ਦਰਸ਼ਕਾਂ ਵਲੋਂ ਬੜੀ ਗੌਰ ਨਾਲ ਸੁਣਿਆ ਗਿਆ। ਸਿੱਖ ਰੂੜੀਵਾਦੀ ਮਿਲੀਟੈਂਟ ਅੰਦੋਲਨ ਤੇ ਨਾਲ ਹੀ ਤਰਕਸ਼ੀਲ ਲਹਿਰ ਦਾ ਉਥਾਨ ਤੇ ਵਿਕਾਸ ਸਾਰੇ ਸਰੋਤਿਆਂ ਦਾ ਧਿਆਨ ਖਿੱਚਦਾ ਰਿਹਾ। ਅੰਗਰੇਜ਼ੀ ਵਿਚ ਛਪਿਆ ਪਰਚਾ (Rationalist Movement in Punjab) ਪੜ੍ਹਨ

ਬਾਕੀ ਸਫਾ 26 ਤੇ



ਜਨਮ ਦਿਨ ਤੇ ਵਿਸ਼ੇਸ਼

# ਮਹਾਨ ਤਰਕਸ਼ੀਲ ਵਿਦਵਾਨ - ਡਾ. ਅਬਰਾਹਮ ਟੀ ਕਾਵੂਰ

*ਰਾਮ ਸਵਰਨ ਸਿੰਘ*

ਮਨੁੱਖ ਦਾ ਜੀਵਨ ਇਕ ਸੰਘਰਸ਼ ਹੈ, ਇਸ ਵਿਚ ਸਫਲਤਾ ਉਹਨਾਂ ਨੂੰ ਹੀ ਹਾਸਿਲ ਹੁੰਦੀ ਹੈ ਜਿਹੜੇ ਜਿੰਦਗੀ ਦੀ ਅੱਖਾਂ ਵਿਚ ਤੱਕਣ ਦੀ ਸਮਰੱਥਾ ਰੱਖਦੇ ਹਨ। ਜੀਵਨ ਦੇ ਸਫਰ ਵਿਚ ਕੁਝ ਮਨੁੱਖ ਅਜਿਹੇ ਵੀ ਹੁੰਦੇ ਹਨ ਜਿਹੜੇ ਆਪਣੇ ਸਿਦਕ, ਲਗਨ ਤੇ ਉੱਦਮ ਨਾਲ ਕਿਸੇ ਵਿਸ਼ੇਸ਼ ਉਦੇਸ਼ ਦੀ ਪ੍ਰਾਪਤੀ ਲਈ ਆਪਣਾ ਸਭ ਕੁਝ ਦਾਅ ਤੇ ਲਗਾ ਦਿੰਦੇ ਹਨ। ਲੋਕ ਹਿਤਾਂ ਨੂੰ ਸਮਰਪਿਤ ਅਜਿਹੇ ਵਿਅਕਤੀ ਆਪਣੇ ਕਾਰਜਾਂ ਸਦਕਾ ਹਮੇਸ਼ਾਂ ਲਈ ਲੋਕਾਂ ਦੇ ਦਿਲਾਂ ਵਿਚ ਵਸਦੇ ਹਨ। ਅੰਤਰਰਾਸ਼ਟਰੀ ਭਾਈਚਾਰੇ ਵਿਚ ਅਪਣੀਆਂ ਖੋਜਾਂ ਬਦਲੇ ਮਾਨਤਾ ਹਾਸਲ ਕਰਨ ਵਾਲਾ ਡਾ. ਇਬਰਾਹਿਮ ਟੀ. ਕਾਵੂਰ ਅਜਿਹਾ ਹੀ ਮਨੁੱਖ ਸੀ ਜਿਸਨੇ ਆਪਣਾ ਜੀਵਨ ਗੈਬੀ ਸ਼ਕਤੀਆਂ ਦੇ ਅਖੌਤੀ ਦਾਅਵੇਦਾਰਾਂ ਦੇ ਦੰਭ ਨੂੰ ਨੰਗਾ ਕਰਨ ਤੇ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਦੇ ਹਨੇਰੇ ਵਿਚੋਂ ਕੱਢਣ ਲਈ ਲਗਾ ਦਿੱਤਾ। ਡਾ. ਕਾਵੂਰ ਦੁਨੀਆਂ ਭਰ ਦੇ ਜੋਤਿਸ਼ੀਆਂ, ਤਾਂਤਰਿਕਾਂ, ਅਖੌਤੀ ਦੇਵ ਪੁਰਸ਼ਾਂ ਤੇ ਸਾਧ ਸਿਆਣਿਆਂ ਲਈ ਇਕ ਚੁਣੌਤੀ ਸੀ, ਤਰਕ ਦੀ ਲਟ ਲਟ ਬਲਦੀ ਉਹ ਜੋਤ ਸੀ ਜਿਸਦੇ ਜਲੌਅ ਸਾਹਮਣੇ ਕੋਈ ਪਾਖੰਡੀ ਨਹੀਂ ਸੀ ਟਿਕ ਸਕਿਆ। ਡਾ. ਇਬਰਾਹਿਮ ਥਾਮਸ ਕਾਵੂਰ ਦੁਨੀਆਂ ਦਾ ਅਜਿਹਾ ਮਨੋਚਕਿਤਸਰ ਤੇ ਵਿਗਿਆਨੀ ਸੀ ਜਿਸਨੇ ਲਗਭਗ ਅੱਧੀ ਸਦੀ ਤੱਕ ਚਮਤਕਾਰਾਂ ਤੇ ਹੋਰ ਰਹੱਸਮਈ ਵਰਤਾਰਿਆਂ ਦੀ ਡੂੰਘਾਈ ਨਾਲ ਖੋਜ ਪੜਤਾਲ ਕਰਕੇ ਦੁਨੀਆਂ ਦੇ ਸਾਹਮਣੇ ਇਸ ਸਚਾਈ ਨੂੰ ਪੇਸ਼ ਕੀਤਾ ਕਿ ਅਜਿਹੀਆਂ ਗੱਲਾਂ ਵਿਚ ਕਿਸੇ ਕਿਸਮ ਦੀ ਸਚਾਈ ਨਹੀਂ ਹੁੰਦੀ। ਉਹ ਦੁਨੀਆਂ ਭਰ ਦੇ ਮਨੋਚਕਿਤਸਕਾਂ ਵਿਚੋਂ ਪਹਿਲਾ ਅਜਿਹਾ ਵਿਅਕਤੀ ਸੀ ਜਿਸਨੂੰ ਅਮਰੀਕਾ ਦੀ ਮਿਨਸੋਟਾ ਸੰਸਥਾ ਨੇ ਇਸ ਖੇਤਰ ਵਿਚ ਖੋਜ ਕਰਨ ਬਦਲੇ ਪੀ. ਐਚ. ਡੀ. ਦੀ ਡਿਗਰੀ ਪ੍ਰਦਾਨ ਕੀਤੀ। ਡਾ. ਕਾਵੂਰ ਨੇ ਦਾਅਵਾ ਕੀਤਾ ਕਿ ਜਿਹੜੇ ਵਿਅਕਤੀ ਆਪਣੇ ਕੋਲ ਆਤਮਿਕ ਜਾਂ ਅਲੌਕਿਕ ਸ਼ਕਤੀਆਂ ਹੋਣ ਦਾ ਪਾਖੰਡ ਕਰਦੇ ਹਨ ਉਹ ਜਾਂ ਤਾਂ ਦਿਮਾਗੀ ਗੜਬੜ ਦਾ ਸ਼ਿਕਾਰ ਤੇ ਜਾਂ ਫਰੇਬੀ ਹੁੰਦੇ ਹਨ। ਇਸ ਦੁਨੀਆਂ ਵਿਚ ਨਾ ਤਾਂ ਕੋਈ ਅਲੌਕਿਕ ਸ਼ਕਤੀ ਵਾਲਾ ਪੈਦਾ ਹੋਇਆ ਹੈ ਤੇ ਨਾ ਹੀ ਕਿਸੇ ਕੋਲ ਗੈਬੀ ਸ਼ਕਤੀ ਹੈ। ਇਹਨਾਂ ਦੀ ਹੋਂਦ ਸਿਰਫ ਧਰਮ ਗ੍ਰੰਥਾਂ ਤੇ ਸਨਸਨੀ ਫੈਲਾਉਣ ਵਾਲੇ ਅਖ਼ਬਾਰਾਂ ਦੇ ਪੰਨਿਆਂ ਤੇ ਹੁੰਦੀ ਹੈ।

ਡ. ਕਾਵੂਰ ਦਾ ਜਨਮ ਕੇਰਲਾ ਪ੍ਰਾਂਤ ਦੇ ਸ਼ਹਿਰ ਤਿਰੂਵਾਲਾ ਵਿਖੇ 10 ਅਪੈਲ 1898 ਨੂੰ ਹੋਇਆ। ਉਹ ਆਪਣੇ ਮਾਤਾ ਪਿਤਾ ਦੀ ਸੱਤਵੀਂ ਸੰਤਾਨ ਸਨ। ਉਹਨਾਂ ਦੇ ਪਿਤਾ ਕਾਵੂਰ ਤੋਮਾ ਕਤਨਾਰ ਚਰਚ ਦੇ ਪ੍ਰਮੁੱਖ ਸਿਧਾਂਤਵਾਦੀ ਸਨ। ਇਸੇ ਲਈ ਘਰ ਦਾ ਵਾਤਾਵਰਨ ਧਾਰਮਿਕ ਤੇ ਪਿਛਾਂਹ ਖਿੱਚੂ ਸੀ। ਡਾ. ਕਵੂਰ ਨੇ ਮੁਢਲੀ ਪੜ੍ਹਾਈ ਆਪਣੇ ਮਾਤਾ ਪਿਤਾ ਦੁਆਰਾ ਚਲਾਏ ਜਾ ਰਹੇ ਸਕੂਲ ਵਿਚੋਂ ਹੀ ਪ੍ਰਾਪਤ ਕੀਤੀ। ਜਦ ਆਪ ਨੇ 1919 ਵਿਚ ਮੈਟ੍ਰਿਕ ਦੀ ਪ੍ਰੀਖਿਆ ਪਾਸ ਕੀਤੀ ਤਾਂ ਮਾਪਿਆਂ ਨੇ ਆਪ ਨੂੰ ਪਾਦਰੀ ਬਣਾਉਣ ਦੀ ਗੱਲ ਚਲਾਈ ਪਰ ਉੱਚ ਵਿੱਦਿਆ ਹਾਸਲ ਕਰਨ ਦੀ ਇੱਛਾ ਨਾਲ ਆਪ ਨੇ ਇਹ ਵਿਚਾਰ ਠੁਕਰਾ ਦਿੱਤਾ। ਮੈਟ੍ਰਿਕ ਪਾਸ ਕਰਨ ਉਪਰੰਤ ਆਪ ਨੇ ਉਸ ਸਮੇਂ ਭਾਰਤ ਦੇ ਪ੍ਰਮੁੱਖ ਕਾਲਿਜ ਪੱਛਮੀ ਬੰਗਾਲ ਦੇ ਸੇਰਾਮਪੁਰ ਕ੍ਰਿਸ਼ ਚੀਅਨ ਕਾਲਿਜ ਵਿਚ ਦਾਖਲਾ ਲਿਆ। ਇੰਟਰਮੀਡੀਏਟ ਪਹਿਲੇ ਦਰਜੇ ਵਿਚ ਪਾਸ ਕੀਤੀ। ਫਿਰ ਕਲਕੱਤੇ ਦੇ ਕਾਲਿਜ ਵਿਚ ਦਾਖਲਾ ਲਿਆ। ਕਲਕੱਤਾ ਯੂਨੀਵਰਸਿਟੀ ਵਿਚ ਪੜ੍ਹਦਿਆਂ ਕਾਵੂਰ ਦੇ ਵਿਚਾਰਾਂ ਵਿਚ ਤਬਦੀਲੀ ਆਈ। ਉਸਨੇ ਲਾਇਬਰੇਰੀ ਵਿਚ ਵਿਗਿਆਨ ਦੀਆਂ ਅਨੇਕ ਪੁਸਤਕਾਂ ਵਾਚੀਆਂ। ਬਨਸਪਤੀ ਵਿਗਿਆਨ ਦੀ ਪੜ੍ਹਾਈ ਕਰਦਿਆਂ ਤਰਕਸ਼ੀਲ ਨਾਲ ਸਬੰਧਿਤ ਕਿਤਾਬਾਂ ਪੜ੍ਹੀਆਂ। ਕਲਕੱਤਾ ਵਿਚ ਪੜ੍ਹਾਈ ਦੌਰਾਨ ਗੁਜਾਰੇ ਚਾਰ ਸਾਲਾਂ ਨੇ ਉਸਨੂੰ ਧਰਮ ਦੇ ਦਾਇਰੇ ਵਿਚੋਂ ਕੱਢ ਕੇ ਵਿਗਿਆਨ ਦੇ ਖੇਤਰ ਨਾਲ ਜਾ ਜੋੜਿਆ। ਡਾ. ਕਾਵੂਰ ਅਨੁਸਾਰ ਡੂੰਘੀ ਘੋਖ ਪੜਤਾਲ ਤੋਂ ਬਾਅਦ ਉਹ ਜਾਣ ਗਏ ਸਨ ਕਿ ਆਤਮਾ ਪ੍ਰਮਾਤਮਾ ਦੀਆਂ ਗੱਲਾਂ ਸੱਚ ਤੋਂ ਕੋਹਾਂ ਦੂਰ ਹਨ।

ਉਚ ਯੋਗਤਾ ਪ੍ਰਾਪਤ ਕਰਨ ਤੋਂ ਬਾਅਦ ਡਾ. ਕਾਵੂਰ ਨੇ ਕਈ ਸਕੂਲ, ਕਾਲਿਜਾਂ ਵਿਚ ਬਤੌਰ ਅਧਿਆਪਕ ਨੌਕਰੀ ਕੀਤੀ। 1928 ਵਿਚ ਆਪ ਕੇਂਦਰੀ ਕਾਲਿਜ ਦੇ ਪ੍ਰਿੰਸੀਪਲ ਦੇ ਬੁਲਾਵੇ ਉਤੇ ਜਾਫਨਾ ਚਲੇ ਗਏ। ਇਥੇ ਹੀ ਆਪ ਨੂੰ ਬਨਸਪਤੀ ਵਿਗਿਆਨ ਦੇ ਅੰਤਿਮ ਸਾਲ ਦੇ ਵਿਦਿਆਰਥੀਆਂ ਨੂੰ ਬਾਈਬਲ ਪੜ੍ਹਾਉਣ ਲਈ ਆਖਿਆ ਗਿਆ। ਨਤੀਜਾ ਆਉਣ ਤੇ ਸਾਰੇ ਵਿਦਿਆਰਥੀ ਬਾਈਬਲ ਵਿਚੋਂ ਤਾਂ ਚੰਗੇ ਨੰਬਰ ਲੈ ਕੇ ਪਾਸ ਹੋ ਗਏ ਪਰ ਡਾ. ਕਾਵੂਰ ਦੇ ਤਰਕਸ਼ੀਲ ਵਿਚਾਰਾਂ ਦੇ ਪ੍ਰਭਾਵ ਸਦਕਾ ਸਾਰੇ ਵਿਦਿਆਰਥੀਆਂ ਦਾ ਵਿਸ਼ਵਾਸ਼ ਬਾਈਬਲ ਵਿਚੋਂ ਉਠ ਗਿਆ। 1943 ਵਿਚ ਆਪ ਕੇਂਦਰੀ ਕਾਲਜ ਜਾਫਨਾ ਛੱਡ ਕੇ ਥਾਮਸ ਕਾਲਜ, ਮਾਊਂਟ ਕਾਲਿਜ ਲਾਵੀਨੀਆ ਵਿਖੇ ਨੌਕਰੀ ਕਰ ਲਈ। ਫਿਰ ਆਪ ਬਨਸਪਤੀ ਵਿਗਿਆਨ ਤੋਂ ਮਨੋਵਿਗਿਆਨ ਵੱਲ ਰੁਚਿਤ ਹੋ ਗਏ। ਸੰਮੋਹਨ ਬਾਰੇ ਆਪ ਨੇ ਡੂੰਘਾ ਗਿਆਨ ਹਾਸਲ ਕੀਤਾ। ਆਪ 6 ਸਾਲ ਤੱਕ ਥਰਸਟਨ ਕਾਲਿਜ ਦੇ ਬਨਸਪਤੀ ਵਿਗਿਆਨ ਵਿਭਾਗ ਦੇ ਮੁਖੀ ਰਹੇ। 1959 ਵਿਚ ਸਾਇੰਸ ਵਿਭਾਗ ਦੇ ਮੁਖੀ ਦੇ ਤੌਰ ਤੇ ਸੇਵਾ ਮੁਕਤ ਹੋਏ।

ਜਦੋਂ ਡਾ. ਕਾਵੂਰ ਸ੍ਰੀਲੰਕਾ ਪਹੁੰਚੇ ਸਨ ਉਦੋਂ ਉਥੇ ਕੋਈ ਤਰਕਸ਼ੀਲ ਸੰਗਠਨ ਨਹੀਂ ਸੀ। ਪਹਿਲਾਂ ਆਪ ਇੰਗਲੈਂਡ ਦੀ ਵਰਲਡ ਯੂਨੀਅਨ ਆਫ ਫਰੀ ਥਿੰਕਰਜ਼ ਦੇ ਮੈਂਬਰ ਬਣੇ। ਫਿਰ ਤਰਕਸ਼ੀਲ ਸੰਸਥਾ ਦੀ ਸਥਾਪਨਾ ਕੀਤੀ। ਡਾ. ਕਾਵੂਰ ਦੀ ਰਿਹਾਇਸ਼, ਕੋਲੰਬੋ ਸ਼ਹਿਰ ਵਿਚ ਤਿਰੂਵਾਲਾ ਬੰਗਲਾ, ਹੀ ਸੰਸਥਾ ਦਾ ਦਫਤਰ ਸੀ। ਨੌਕਰੀ ਤੋਂ ਸੇਵਾ ਮੁਕਤ ਹੋਣ ਉਪਰੰਤ ਆਪ ਨੇ ਜੀਵਨ ਭਰ ਆਤਮਿਕ ਤੇ ਮਨੋਵਿਗਿਆਨਕ ਚਮਤਕਾਰਾਂ ਦੀ ਖੋਜ ਬਾਰੇ ਖੁੱਲ੍ਹ ਕੇ ਲਿਖਿਆ ਤੇ ਬੋਲਿਆ। ਉਸਨੇ ਲੋਕਾਂ ਨੂੰ ਅੰਧਵਿਸ਼ਵਾਸ਼ ਛੱਡ ਕੇ ਤਰਕ ਨਾਲ ਸੋਚਣਾ ਸਿਖਾਇਆ। ਦੂਰ ਦਰਾਡੇ ਖੇਤਰਾਂ ਦੀ ਯਾਤਰਾ ਕੀਤੀ। ਕਈ ਦੇਸ਼ਾਂ ਵਿਚ ਜਾ ਕੇ ਤਰਕਸ਼ੀਲਤਾ ਦੀ ਰੌਸ਼ਨੀ ਫੈਲਾਈ। ਡਾ. ਕਾਵੂਰ ਦੁਆਰਾ ਹੱਲ ਕੀਤੇ ਕੇਸਾਂ ਦੀਆਂ ਅਨੇਕ ਕਹਾਣੀਆਂ ਦੁਨੀਆਂ ਦੇ ਵੱਖ ਵੱਖ ਅਖ਼ਬਾਰਾਂ ਵਿਚ ਛਪੀਆਂ। ਇਕ ਕੇਸ ਦੇ ਆਧਾਰ ਤੇ ਮਲਿਆਲਮ ਭਾਸ਼ਾ ਵਿਚ ਇੱਕ ਫਿਲਮ ਵੀ ਬਣੀ। ਕਥਿਤ ਭੂਤਾਂ ਪ੍ਰੇਤਾਂ ਦਾ ਭੈਅ ਦੂਰ ਕਰਨ, ਗੈਬੀ

ਸ਼ਕਤੀਆਂ ਦੀ ਹੋਂਦ ਨੂੰ ਨਕਾਰਨ ਲਈ ਕਾਵੂਰ ਭੂਤਾਂ ਵਾਲੇ ਡਰਾਉਣੇ ਘਰਾਂ ਵਿਚ ਸੁੱਤਾ,ਕਬਰਸਤਾਨਾਂ ਵਿੱਚ ਗਿਆ। ਦੂਰ.ਦੁਰਾਡੇ ਵਾਪਰਦੇ ਰਹੱਸਮਈ ਕੇਸਾਂ/ਘਟਨਾਵਾਂ ਦੀ ਪੜਤਾਲ ਲਈ ਗਿਆ। ਇਸ ਕੰਮ ਵਿਚ ਡਾ. ਕਾਵੂਰ ਦੀ ਧਰਮ ਪਤਨੀ ਸ੍ਰੀਮਤੀ ਅੱਕਾ ਕਵੂਰ ਨੇ ਵੀ ਭਰਵਾਂ ਸਹਿਯੋਗ ਦਿੱਤਾ। ਤਰਕਸ਼ੀਲ ਲਹਿਰ ਦੇ ਪਾਸਾਰ ਲਈ ਆਪ ਨੇ ਦੁਨੀਆਂ ਭਰ ਦੇ ਤਰਕਸ਼ੀਲ ਸੰਗਠਨਾਂ ਤੇ ਆਗੂਆਂ ਨਾਲ ਸੰਪਰਕ ਕੀਤੇ। ਅਨੇਕਾਂ ਦੇਸ਼ਾਂ ਦੇ ਸੈਮੀਨਾਰਾਂ ਵਿਚ ਸ਼ਾਮਲ ਹੋ ਕੇ ਤਰਕਸ਼ੀਲਤਾ ਦਾ ਪੱਖ ਦ੍ਰਿੜਤਾ ਤੇ ਮਜਬੂਤੀ ਨਾਲ ਰੱਖਿਆ। ਉਥੋਂ ਦੇ ਦਾਰਸ਼ਨਿਕਾਂ ਤੇ ਵਿਦਵਾਨਾਂ ਨਾਲ ਵਿਚਾਰ ਵਟਾਂਦਰਾ ਕੀਤਾ। ਆਪ ਨੇ ਬਰੂਨੋ, ਗੈਲੀਲੀਓ, ਵਾਲਟੇਅਰ, ਰੇਨਾਨ, ਰੂਸੋ ਆਦਿ ਵਿਗਿਆਨੀਆਂ ਦੇ ਨਿਵਾਸ ਸਥਾਨਾਂ ਦੀ ਯਾਤਰਾ ਕੀਤੀ। ਡਾ. ਕਾਵੂਰ ਏਸ਼ੀਆ ਦਾ ਇਕੋ ਇੱਕ ਅਜਿਹਾ ਵਿਗਿਆਨੀ ਸੀ ਜਿਸ ਨੂੰ ਅਮਰੀਕਾ ਦੇ ਜਾਨਵਰਾਂ ਤੇ ਪੌਦਿਆਂ ਸਬੰਧੀ ਖੋਜ ਕਰਨ ਵਾਲੇ ਵਿਭਾਗ ਨੇ ਜੀਵ ਵਿਕਾਸ ਦੀ ਖੋਜ ਵਿਚ ਰਹਿ ਰਹੀ ਘਾਟ ਨੂੰ ਪੂਰਾ ਕਰਨ ਲਈ ਭਾਰਤੀ ਤੇ ਖਾੜੀ ਦੇਸ਼ਾਂ ਦੇ ਸਮੁੰਦਰਾਂ ਵਿਚੋਂ ਵਸਤਾਂ ਇਕੱਤਰ ਕਰਨ ਲਈ ਸੱਦਾ ਭੇਜਿਆ ਸੀ ਪਰ ਸ੍ਰੀਮਤੀ ਅੱਕਾ ਕਾਵੂਰ ਦੀ ਲੰਬੀ ਬਿਮਾਰੀ ਤੇ ਮੌਤ ਕਰਕੇ ਆਪ ਨੂੰ ਇਹ ਸੱਦਾ ਨਾਮਨਜ਼ੂਰ ਕਰਨਾ ਪਿਆ।

ਦੁਨੀਆਂ ਵਿਚ ਤਰਕਸ਼ੀਲਤਾ ਦਾ ਚਾਨਣ ਬਿਖੇਰਨ ਵਾਲਾ ਇਹ ਮਹਾਨ ਵਿਦਵਾਨ 18 ਸਤੰਬਰ 1978 ਨੂੰ ਹਮੇਸ਼ਾਂ ਲਈ ਵਿਛੋੜਾ ਦੇ ਗਿਆ। ਡਾ. ਕਾਵੂਰ ਦੀ ਇੱਛਾ ਅਨੁਸਾਰ ਉਸਦਾ ਮ੍ਰਿਤਕ ਸਰੀਰ ਮੈਡੀਕਲ ਕਾਲਿਜ ਨੂੰ ਸੌਂਪ ਦਿੱਤਾ ਗਿਆ। ਅੱਖਾਂ ਮਦਰਾਸ ਦੇ ਇਕ ਵਿਅਕਤੀ ਨੂੰ ਲਗਾ ਦਿੱਤੀਆਂ ਗਈਆਂ ਤੇ ਮਾਸਪੇਸ਼ੀਆਂ ਲਾਹ ਕੇ ਪਿੰਜਰ ਫਰੇਮ ਕਰਕੇ ਥਰਸਟਨ ਕਾਲਿਜ ਵਿਚ ਰੱਖ ਲਿਆ ਗਿਆ। ਇਸ ਤਰ੍ਹਾਂ ਉਹ ਆਪਣੇ ਆਪ ਨੂੰ ਮਨੁੱਖਤਾ ਨੂੰ ਸਮਰਪਿਤ ਕਰ ਗਏ।

ਡਾ. ਕਾਵੂਰ ਦੁਨੀਆਂ ਭਰ ਦੇ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਲਈ ਇਕ ਖੌਫ ਸਨ ਇਕ ਚਲਦੀ ਫਿਰਦੀ ਤਰਕਸ਼ੀਲ ਸੰਸਥਾ ਸਨ। ਉਚ ਕੋਟੀ ਦੇ ਲੇਖਕ ਤੇ ਵਿਦਵਾਨ ਸਨ। ਉਹਨਾਂ ਦੀ ਖੋਜ ਪੜਤਾਲ, ਲਗਨ ਤੇ ਲਿਖਤਾਂ ਦੇ ਬਲਬੂਤੇ ਅੱਜ ਦੁਨੀਆਂ ਦੇ ਹਰ ਕੋਨੇ ਤੇ ਤਰਕਸ਼ੀਲਤਾ ਦਾ ਚਾਨਣ ਲੋਕਾਈ ਨੂੰ ਭਰਮ ਭੁਲੇਖਿਆਂ ਵਿਚੋਂ ਕੱਢ ਕੇ ਨਵੀਂ ਸੇਧ ਦੇ ਰਿਹਾ ਹੈ। ਡਾ. ਕਾਵੂਰ ਭਾਂਵੇਂ ਅੱਜ ਸਾਡੇ ਵਿਚ ਨਹੀਂ ਹਨ ਪਰ ਉਨ੍ਹਾਂ ਦੀ ਖੋਜ ਅੱਜ ਵੀ ਤਰਕਸ਼ੀਲ ਲਹਿਰ ਦਾ ਮਾਰਗ ਦਰਸ਼ਨ ਕਰਦੀ ਹੈ। ਦੇਸ਼ ਵਿਦੇਸ਼ ਦੇ ਤਰਕਸ਼ੀਲ ਸੰਗਠਨ ਅੱਜ ਵੀ ਉਹਨਾਂ ਦੇ ਉਦੇਸ਼ ਦੀ ਪੂਰਤੀ ਲਈ ਲੋਕ ਸੇਵਾ ਦੇ ਕਾਰਜ ਵਿਚ ਜੁਟੇ ਹੋਏ ਹਨ। ਪੰਜਾਬ ਦੀ ਤਰਕਸ਼ੀਲ ਲਹਿਰ ਦੀਆਂ ਪ੍ਰਾਪਤੀਆਂ ਤੇ ਲੋਕਾਂ ਨੂੰ ਚੇਤੰਨ ਕਰਨ ਦੇ ਕਾਰਜ ਨੂੰ ਅੱਜ ਹਰ ਕੋਈ ਜਾਣਦਾ ਹੈ। ਉਹ ਦਿਨ ਦੂਰ ਨਹੀਂ ਜਦ ਤਰਕਸ਼ੀਲ ਕਾਰਕੁਨਾਂ ਦੀ ਮਿਹਨਤ ਅਤੇ ਸਿਦਕ ਨਾਲ ਅੰਧ ਵਿਸ਼ਵਾਸਾਂ ਦਾ ਹਨੇਰਾ ਮਿਟ ਜਾਵੇਗਾ ।

ਡਾ: ਕਾਵੂਰ ਦੇ 102ਵੇਂ ਜਨਮ ਦਿਵਸ ਤੇ ਆਓ ਪ੍ਰਣ ਕਰੀਏ ਕਿ ਅਸੀਂ ਤਰਕਸ਼ੀਲ ਵਿਚਾਰਾਂ ਦੀ ਰੋਸ਼ਨੀ ਨਾਲ ਅੰਧ ਵਿਸ਼ਵਾਸ ਦੇ ਹਨੇਰੇ ਵਿੱਚ ਡੁੱਬੇ ਕੋਨਿਆਂ ਨੂੰ ਚਾਨਣ ਦੀ ਲੀਕ ਬਣਾਵਾਂਗੇ । ਲੰਬੇ ਅਤੇ ਕਠਿਨ ਮਾਰਗ ਉਪਰ ਸਿਦਕ ਦਿਲੀ ਨਾਲ ਜਿੱਤ ਹਾਸਿਲ ਕਰਨ ਲਈ ਲਗਾਤਾਰ ਤੁਰਦੇ ਰਹਾਂਗੇ । □

**ਸਫਾ 24 ਦੀ ਬਾਕੀ**

ਤੋਂ ਬਾਅਦ ਇਸਦੀਆਂ ਕਾਪੀਆਂ ਸਾਰੇ ਡੈਲੀਗੇਟਾਂ ਵਿਚ ਵੰਡੀਆਂ ਗਈਆਂ। ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਮਾਨਵਵਾਦੀ ਤਰਕਸ਼ੀਲ ਪਹੁੰਚ ਦੀ ਅੰਤਰਰਾਸ਼ਟਰੀ ਅੰਦੋਲਨ ਨਾਲ ਇਕਜੁਟਤਾ ਦਾ ਐਲਾਨ ਕੀਤਾ ਗਿਆ ।

## ਝਲਕੀਆਂ

* ਪੰਜਾਬੀ ਪੱਗਾਂ ਖਿੱਚ ਦਾ ਕੇਂਦਰ ਬਣੀਆਂ ਰਹੀਆਂ। ਭਾਰਤ ਦੇ ਧੁਰ ਦੱਖਣੀ ਕੋਨੇ ਤੇ ਸਥਿਤ ਤ੍ਰਿਵੇਂਦਰਮ ਵਿਖੇ ਉੱਤਰੀ ਭਾਰਤ ਦੇ ਉਪਰ ਪੰਜਾਬੋਂ ਪੁੱਜੇ ਮੈਂ (ਬਲਵਿੰਦਰ ਬਰਨਾਲਾ) ਤੇ ਜਸਵੰਤ ਜੀਰਖ ਨਾਲ ਮਲਿਆਲੀ ਅਤੇ ਸੰਸਾਰ ਦੇ ਵੱਖ ਵੱਖ ਦੇਸ਼ਾਂ ਤੋਂ ਆਏ ਗੋਰੇ ਲੋਕਾਂ ਨੇ ਸਾਡੇ ਨਾਲ ਫੋਟੋਆਂ ਖਿਚਵਾਉਣ ਦੀ ਇੱਛਾ ਪ੍ਰਗਟਾਈ।

* ਪੱਗਾਂ ਉਪਰ ਸਵਾਲੀਆ ਚਿੰਨ ਲਾਉਂਦਿਆਂ ਪੰਜਾਬ ਪ੍ਰੈਸ ਸਕੱਤਰ ਦੀ ਸਪੀਚ ਤੋਂ ਬਾਅਦ ਸਵਾਲ ਉੱਠਿਆ ਕਿ ਤਰਕਸ਼ੀਲ ਹੁੰਦਿਆਂ ਅਸੀਂ ਸਿੱਖਾਂ ਵਾਲੀ ਦਿੱਖ ਕਿਉਂ ਰੱਖਦੇ ਹਾਂ। ਜਦੋਂ ਮੈਂ ਰਾਜਸਥਾਨ ਅਤੇ ਹੋਰ ਸੂਬਿਆਂ ਵਿਚ ਬੰਨੀਆਂ ਜਾਂਦੀਆਂ ਪੱਗਾਂ ਨੂੰ ਉਥੋਂ ਦੇ ਸੱਭਿਆਚਾਰ ਦਾ ਹਿੱਸਾ ਦੱਸਿਆ ਅਤੇ ਕਿਹਾ ਕਿ ਪੰਜਾਬੀਆਂ ਦੀ ਪੱਗ ਉਥੋਂ ਦੇ ਮੌਸਮ ਦੇ ਕਾਰਨ ਬਣੇ ਸੱਭਿਆਚਾਰ ਦਾ ਹਿੱਸਾ ਹੈ। ਇਹ ਇੱਕ ਪਛਾਣ ਹੈ ਨਾ ਕਿ ਧਰਮ।

* **ਸੈਨਲ ਐਡਮਾਰਕੂ (ਜਨਰਲ ਸੈਕਟਰੀ ਆਈ.ਆਰ.ਏ.) ਦਾ ਅਜੀਬ ਘਰ** - 19 ਜਨਵਰੀ ਦੀ ਸ਼ਾਮ ਸਾਨਲ ਐਡਮਾਰਕੂ ਵਲੋਂ ਰਾਤ ਦਾ ਡਿਨਰ ਆਪਣੇ ਘਰ ਰੱਖਿਆ ਗਿਆ। ਸਭ ਇਹੋ ਸਮਝ ਰਹੇ ਸਨ ਕਿ ਬੱਸ ਘਰ ਅੱਗੇ ਜਾ ਕੇ ਹੀ ਰੁਕੇਗੀ ਪਰੰਤੂ ਪੇਂਡੂ ਖੇਤਰ ਵਿਚ ਕਾਫੀ ਉੱਚੀਆਂ ਪਹਾੜੀਆਂ ਲੰਘਦੀ ਬੱਸ ਚੋਂ ਸਭ ਨੂੰ ਉਤਰ ਕੇ ਪੈਦਲ ਚੱਲਣ ਲਈ ਕਿਹਾ ਗਿਆ ਕਿਉਂਕਿ ਅੱਗੇ ਬੱਸ ਦਾ ਜਾਣਾ ਅਸੰਭਵ ਸੀ। ਸਾਰਾ ਇਲਾਕਾ ਬਿਨਾ ਕਿਸੇ ਰੋਸ਼ਨੀ ਦੇ ਪੈਦਲ ਤਹਿ ਕਰਨਾ ਪਿਆ। ਬਹੁਤ ਸਾਰੇ ਵਿਦੇਸ਼ੀ ਗੋਰੇ ਤਿਲਕੇ ਡਿੱਗੇ ਅਤੇ ਗੋਡੇ ਰਗੜਾ ਬੈਠੇ। ਰਬੜ ਦੇ ਦਰਖਤਾਂ ਵਿਚ ਇੱਕ ਪਹਾੜੀ ਦੀ ਟੀਸੀ ਉਪਰ ਪੱਧਰ ਕੀਤੀ ਥਾਂ ਉਪਰ ਐਡਮਾਰਕੂ ਦਾ ਘਰ ਕੇਵਲ ਤੇ ਕੇਵਲ ਪੇਂਡੂ ਖੇਤਰ ਦਾ ਆਲੀਸ਼ਾਨ ਬੰਗਲਾ ਸੀ ਜਿੱਥੋਂ ਮੀਲਾਂ ਦੂਰ ਤੱਕ ਕੁਦਰਤ ਦੀ ਗੋਦ ਦਾ ਅਸੀਮ ਆਨੰਦ ਮਾਣਿਆ ਜਾ ਸਕਦਾ ਸੀ।

* ਮਲਿਆਲੀਆਂ ਵਲੋਂ ਪੰਜਾਬੀਆਂ ਨੂੰ ਸਤਿਕਾਰ ਭਰਵੀਆਂ ਸਲਾਮਾਂ ਦਿੱਤੀਆ ਗਈਆਂ। ਪੰਜਾਬ ਤੋਂ ਆਏ ਹੋਣ ਕਾਰਨ ਹਰ ਮਲਿਆਲੀ ਪੰਜਾਬੀ ਨੁਮਾਇੰਦਿਆਂ ਨਾਲ ਗੱਲ ਕਰਨੀ ਵਧੇਰੇ ਪਸੰਦ ਕਰਦਾ ਸੀ। ਅਨੇਕਾਂ ਵਲੋਂ ਪਤੇ ਵੀ ਨੋਟ ਕੀਤੇ ਗਏ ।

* ਇੱਕ ਸਭਿਆਚਾਰਕ ਮਨੋਰੰਜਕ ਪ੍ਰੋਗਰਾਮ ਵਿਚ ਕੇਰਲਾ ਦੇ ਵਿਦਿਆਰਥੀਆਂ ਵਲੋਂ ਪੇਸ਼ ਕੀਤਾ ਪੰਜਾਬੀ ਭੰਗੜਾ ਦੇਸ਼ੋ ਵਿਦੇਸ਼ ਆਏ ਸਾਰੇ ਦਰਸ਼ਕਾਂ ;ਲਈ ਖਿੱਚ ਦਾ ਕੇਂਦਰ ਬਣਿਆ ਰਿਹਾ ।

* ਕਈ ਥਾਂ ਇਸ਼ਾਰੇ ਹੀ ਭਾਸ਼ਾ ਦਾ ਕੰਮ ਕਰਦੇ ਰਹੇ । ਜਿਉਂ ਹੀ ਅਸੀਂ ਤ੍ਰਿਵੇਂਦਰਮ ਦੇ ਸਮੁੰਦਰੀ ਤਟ ਉਪਰ ਵੱਸੇ ਮਛੇਰਿਆਂ ਦੀਆਂ ਨਾਰੀਅਲ ਦੇ ਪੱਤਿਆਂ ਦੀਆਂ ਬਣੀਆਂ ਕੁੱਲੀਆਂ ਵਿਚੋਂ ਲੰਘੇ ਤਾਂ ਇਨਾਂ ਅਨਪੜ੍ਹ ਮਛੇਰਿਆਂ ਨੇ ਇਸ਼ਾਰਿਆਂ ਦੀ ਭਾਸ਼ਾ ਰਾਹੀਂ ਆਪਣੇ ਭੁੱਖੜੇ ਦੀਆਂ ਸਮੱਸਿਆਵਾਂ ਪੇਟਾਂ ਉਪਰ ਹੱਥ ਮਾਰ ਮਾਰ ਸਮਝਾਈਆਂ। ਜਿਉਂ ਹੀ ਅਸੀਂ ਇੱਕ ਮਛੇਰੇ ਨੂੰ ਦਸ ਰੁਪਏ ਦਾ ਨੋਟ ਫੜਾਇਆ ਤਾਂ ਦੂਰ ਸਮੁੰਦਰ ਵਿਚ ਮੱਛੀਆਂ ਫੜਦੇ ਸਾਥੀਆਂ ਨੂੰ ਉਸ ਨੇ ਨੋਟ ਵਿਖਾ ਵਿਖਾ ਖੁਸ਼ੀ ਸਾਂਝੀ ਕਰਨ ਦਾ ਯਤਨ ਕੀਤਾ । □



ਕੇਸ ਰਿਪੋਰਟ

# ਘਰ ਮੇਰੇ ਦਿਉਰ ਦੀ ਪੁੱਗੇ

*ਜਗਦੇਵ ਸਿੰਘ ਰਾਮਪੁਰਾ*

ਇਕਾਈ ਰਾਮਪੁਰਾ ਫੂਲ ਦੇ ਇਲਾਜ ਕੇਂਦਰ ਤੋਂ ਵਿਹਲੇ ਹੋ ਕੇ ਅਸੀਂ ਘਰਾਂ ਨੂੰ ਪਰਤਣ ਦੀ ਤਿਆਰੀ ਕਰ ਰਹੇ ਸਾਂ ਕਿ ਦੋ ਸਕੂਟਰ ਸਵਾਰ ਆਪਣੇ ਘਰ ਦੀ ਖਰਾਬ ਹਾਲਤ ਦਾ ਵਾਸਤਾ ਦੇ ਕੇ ਸਾਨੂੰ ਆਪਣੇ ਪਿੰਡ ਜਾਣ ਲਈ ਕਹਿਣ ਲੱਗੇ। ਉਹ ਸਰਪੰਚ ਦੀ ਸਿਫਾਰਸ਼ ਲੈ ਕੇ ਆਏ ਸਨ। ਅਸੀਂ ਉਨ੍ਹਾਂ ਨੂੰ ਆਪਣੇ ਕੋਲ ਬਿਠਾ ਕੇ ਮੁੱਢਲੀ ਜਾਣਕਾਰੀ ਲਈ ਤਾਂ ਉਨ੍ਹਾਂ ਨੇ ਦੱਸਿਆ, "ਬਾਈ ਜੀ, ਅਸੀਂ ਚਾਰ ਭਰਾ ਹਾਂ ਤੇ ਇੱਕ ਮੇਰੇ ਤੋਂ ਵੱਡਾ ਹੈ । ਉਹ ਤਾਂ ਖੇਤ ਹੀ ਰਹਿੰਦਾ ਹੈ। ਮੇਰੇ ਤੋਂ ਛੋਟੇ ਦੋ ਅਤੇ ਉਨ੍ਹਾਂ ਦੀਆਂ ਘਰ ਵਾਲੀਆਂ ਨੌਕਰੀ ਕਰਦੇ ਹਨ। ਇੱਕ ਤਾਂ ਪਿੰਡ ਦੇ ਸਕੂਲ 'ਚ ਹੀ ਪੜ੍ਹਾਉਂਦੀ ਹੈ ਤੇ ਦੂਜੀ ਬੀ.ਡੀ.ਓ. ਦਫਤਰ 'ਚ ਲੱਗੀ ਹੋਈ ਹੈ । ਉਨ੍ਹਾਂ ਵਿਚੋਂ ਵੱਡੀ ਕੋਲ ਇੱਕ ਮੁੰਡਾ ਤੇ ਇੱਕ ਕੁੜੀ ਤੇ ਦੂਜੀ ਕੋਲ ਦੋ ਮੁੰਡੇ ਹਨ। ਘਰ ਵਿੱਚ ਮਾਤਾ ਪਿਤਾ ਬਿਰਧ ਹਨ। ਘਰ ਵਿਚ ਵਾਪਰਦੀਆਂ ਘਟਨਾਵਾਂ ਬਾਰੇ ਪੁੱਛਣ ਤੇ ਉਨਾਂ ਦੱਸਿਆ ਕਿ ਪਹਿਲਾਂ ਮੱਝ ਮਰ ਗਈ ਸੀ, ਉਸ ਤੋਂ ਥੋੜ੍ਹੇ ਦਿਨ ਬਾਅਦ ਦੋ ਕੱਟੀਆਂ ਮਰ ਗਈਆਂ ਤੇ ਪੇਟੀ ਵਿੱਚ ਰੱਖੇ ਕੱਪੜਿਆਂ ਨੂੰ ਅੱਗ ਲੱਗ ਗਈ। ਇਸ ਤੋਂ ਬਿਨਾਂ ਰਸੋਈ ਅੱਗੇ ਖੂਨ ਦੇ ਛਿੱਟੇ ਵੀ ਡਿੱਗੇ। ਸਾਰਾ ਪਰਿਵਾਰ ਸਹਿਮ ਗਿਆ। ਸਾਡੀ ਬੇਬੇ ਬਰਨਾਲੇ ਤਾਈ ਨੂੰ ਨਾਲ ਲੈ ਕੇ ਕਿਸੇ ਸਿਆਣੇ ਕੋਲ ਗਈ ਤਾਂ ਉਸ ਨੇ ਦੱਸਿਆ ਕਿ ਤੁਹਾਡੇ ਘਰ ਔਰਤ ਮਰੀ ਹੋਈ ਹੈ ਜਿਸ ਨੂੰ ਬੱਚਾ ਹੋਣ ਵਾਲਾ ਸੀ ਤੇ ਉਹ ਕਚੀਲ ਹੈ । ਉਸ ਦੇ ਨਾਲ ਵਾਲੇ ਬੰਦੇ ਨੇ ਵਿੱਚੋਂ ਹੀ ਗੱਲ ਕੱਟਦਿਆਂ ਦੱਸਿਆ ਕਿ ਮੇਰੇ ਮਾਮੇ ਦੀ ਲੜਕੀ ਹੀ ਮਰੀ ਸੀ। ਗੁਹਾਰੇ ਵਿਚੋਂ ਸੱਪ ਨਿੱਕਲ ਕੇ ਉਸ ਨੂੰ ਲੜ ਗਿਆ ਸੀ। ਅੱਠ ਸਾਲ ਹੋ ਗਏ। ਮੈਂ ਇਸਦੇ ਤਾਏ ਦਾ ਲੜਕਾ ਹਾਂ ਤੇ ਮਰਨ ਵਾਲੀ ਔਰਤ ਇਸੇ ਦੇ ਘਰ ਵਾਲੀ ਸੀ। ਮੈਂ ਹੀ ਇਸ ਨੂੰ ਤੁਹਾਡੇ ਕੋਲ ਆਉਣ ਦੀ ਰਾਏ ਦਿੱਤੀ ਸੀ। ਇਸਦਾ ਤਿੰਨ ਸਾਲ ਪਹਿਲਾਂ ਹੀ ਦੂਜਾ ਵਿਆਹ ਹੋਇਆ ਹੈ। ਇਸ ਤੋਂ ਵੱਡਾ ਤਾਂ ਵਿਚਾਰਾ ਭਗਤ ਹੀ ਹੈ ਤੇ ਖੇਤ ਵਿੱਚ ਰਹਿੰਦਾ ਹੈ । ਅਗਲੀਆਂ ਘਟਨਾਵਾਂ ਬਾਰੇ ਉਨ੍ਹਾਂ ਦੱਸਿਆ ਕਿ ਲੋਹੇ ਦੀ ਅਲਮਾਰੀ ਵਿਚੋਂ ਸਾਰਾ ਸਮਾਨ, ਗਹਿਣੇ, ਰਜਿਸਟਰੀਆਂ ਤੇ ਸਾਰੇ ਕੀਮਤੀ ਕੱਪੜੇ ਗਾਇਬ ਹੋ ਗਏ ਅਤੇ ਤੂੜੀ ਨੂੰ ਅੱਗ ਲੱਗ ਗਈ ਸੀ। ਉਨ੍ਹਾਂ ਅੱਗੇ ਦੱਸਿਆ ਕਿ ਰਾਜਸਥਾਨ ਤੋਂ ਅਸੀਂ ਇੱਕ ਸਿਆਣਾ ਘਰ ਲਿਆਂਦਾ । ਉਸ ਨੇ ਹਵਨ ਕੀਤਾ ਤੇ ਸਾਰਾ ਘਰ ਕੀਲਿਆ। ਤੇ ਚਾਰ ਹਜਾਰ ਦੇ ਨਾਲ ਕੁਝ ਕੀਮਤੀ ਸਮਾਨ ਲੈ ਕੇ ਕਚੀਲ "ਕੁੱਜੇ ਵਿੱਚ ਬੰਦ" ਕਰਕੇ ਚਲਾ ਗਿਆ। ਇਸ ਨਾਲ ਵੀ ਕੋਈ ਫਰਕ ਨਹੀਂ ਪਿਆ। ਉਸ ਤੋਂ ਬਾਅਦ ਸਾਡੀ ਅਮਰੀਕਨ ਗਾਂ ਮਰ ਗਈ। ਤਿੰਨ ਸਾਲਾ ਬੱਚੇ ਦੀਆਂ ਅੱਖਾਂ ਵਿੱਚ ਮਿਰਚਾਂ ਪੈ ਗਈਆਂ ਅਤੇ ਪਿੰਡੇ ਉਪਰ ਜ਼ਖਮ ਹੋ ਗਏ। ਇਸ ਨਾਲ ਅਸੀਂ ਬੇਹੱਦ ਘਬਰਾ ਗਏ ।

ਸਾਰੀ ਗੱਲ ਸੁਣਨ ਤੋਂ ਬਾਅਦ ਅਸੀਂ ਉਨ੍ਹਾਂ ਨੂੰ ਉਸੇ ਦਿਨ 5 ਵਜੇ ਦਾ ਟਾਈਮ ਦੇ ਦਿੱਤਾ। ਜੰਟਾ ਸਿੰਘ, ਕੇਵਲ ਕ੍ਰਿਸ਼ਨ, ਬੰਤ ਭੂੰਦੜ, ਚੰਨਣ ਸਿੰਘ ਤੇ ਜਗਦੇਵ ਸਿੰਘ ਇੱਕ ਟੀਮ ਦੇ ਰੂਪ ਵਿਚ ਉਨ੍ਹਾਂ ਦੇ ਨਾਲ ਚਲੇ ਗਏ। ਜਾਣ ਸਾਰ ਹੀ ਅਸੀਂ ਸਾਰੇ ਘਰ ਦਾ ਜਾਇਜਾ ਲਿਆ। ਪਰਿਵਾਰ ਸਹਿਮਿਆ ਹੋਇਆ ਸੀ। ਉਨ੍ਹਾਂ ਦੇ ਬਿਰਧ ਮਾਤਾ ਪਿਤਾ ਨੇ ਨਿਰਾਸ਼ਾ ਨਾਲ ਦੱਸਿਆ ਕਿ ਸਾਡੀ ਤਾਂ ਕੋਈ ਸਮਝ ਨਹੀਂ ਆ ਰਿਹਾ। ਸਾਡੀ ਤਾਂ ਰੱਬ ਤੇ ਡੋਰੀ ਹੈ। ਇਸ ਤੋਂ ਬਾਅਦ ਅਸੀਂ ਪਰਿਵਾਰ ਦੇ ਇਕੱਲੇ ਇਕੱਲੇ ਮੈਂਬਰ ਨਾਲ ਗੱਲਬਾਤ ਸ਼ੁਰੂ ਕੀਤੀ। ਮੈਂ ਵਿਹੜੇ ਵਿਚ ਕੁਰਸੀ ਉਪਰ ਬੈਠ ਕੇ ਅਖਬਾਰ ਦੇਖਣ ਦੇ ਨਾਲ ਨਾਲ ਸਾਰੇ ਘਰ ਦਾ ਗਹੁ ਨਾਲ ਮੁਆਇਨਾ ਕਰ ਰਿਹਾ ਸਾਂ। ਮੈਂ ਦੇਖਿਆ ਕਿ ਇੱਕ ਔਰਤ ਕੰਧੋਲੀ ਕੋਲ ਬੈਠੀ ਪਤੀਲਾ ਮਾਂਜ ਰਹੀ ਸੀ ਨਾਲੇ ਅਜੀਬ ਢੰਗ ਨਾਲ ਇੱਧਰ ਉੱਧਰ ਦੇਖ ਰਹੀ ਸੀ। ਥੋੜ੍ਹੀ ਦੇਰ ਬਾਦ ਮੈਂ ਕੇਵਲ ਨੂੰ ਇਸ਼ਾਰੇ ਨਾਲ ਉਸ ਬਾਰੇ ਦੱਸ ਦਿੱਤਾ । ਕੇਵਲ ਨੇ ਅੰਦਰ ਜਾ ਕੇ ਚੰਨਣ ਸਿੰਘ ਨੂੰ ਇਸ ਬਾਰੇ ਦੱਸਿਆ। ਅਖੀਰ ਵਿਚ ਅਸੀਂ ਉਸ ਔਰਤ ਨੂੰ ਗੱਲਬਾਤ ਲਈ ਅੰਦਰ ਬੁਲਾਇਆ। ਸ਼ੁਰੂ ਵਿਚ ਉਹ ਸਾਫ ਮੁੱਕਰ ਗਈ। ਪਰ ਥੋੜੀ ਗੱਲਬਾਤ ਤੋਂ ਬਾਅਦ ਜਦੋਂ ਉਸ ਨੂੰ ਪੂਰੀ ਤਰ੍ਹਾਂ ਭਰੋਸੇ ਵਿਚ ਲਿਆ ਗਿਆ ਤਾਂ ਉਸਨੇ ਰੋਂਦਿਆਂ ਸਾਰੀ ਗੱਲ ਦੱਸਣੀ ਸ਼ੁਰੂ ਕਰ ਦਿੱਤੀ। ਉਹ ਬੋਲੀ, "ਵੀਰ ਜੀ, ਮੈਂ ਬਹੁਤ ਦੁਖੀ ਹੋ ਕੇ ਇਹ ਸਾਰਾ ਕੁਝ ਕਰਨ ਲੱਗੀ ਸੀ । ਘਰ ਵਿੱਚ 15 ਪਸ਼ੂ ਹਨ ਜਿੰਨਾਂ ਦਾ ਸਾਰਾ ਗੋਹਾ ਕੂੜਾ ਮੈਂ ਹੀ ਕਰਦੀ ਹਾਂ। ਖੇਤ ਵਿਚ ਦਸ ਬੰਦਿਆਂ ਦੀ ਰੋਟੀ ਪਕਾ ਕੇ ਭੇਜਦੀ ਹਾਂ। ਸਵੇਰ ਤੋਂ ਲੈ ਕੇ ਸ਼ਾਮ ਤੱਕ ਮੇਰਾ ਧਰਤੀ ਉਪਰ ਪੈਰ ਨਹੀਂ ਲਗਦਾ। ਕੋਈ ਹੋਰ ਮੇਰੇ ਨਾਲ ਡੱਕਾ ਦੂਹਰਾ ਨਹੀਂ ਕਰਵਾਉਂਦਾ। ਰਾਤ ਨੂੰ 9-10 ਵਜੇ ਸੌਣ ਤੱਕ ਮੇਰੀ ਬਹੁਤ ਦੁਰਦਸ਼ਾ ਹੋ ਜਾਂਦੀ ਹੈ ਤੇ ਬੇਸੁਧ ਹੋ ਜਾਂਦੀ ਹਾਂ। ਉਹ ਦੋਨੋਂ ਰਕਾਨਾਂ ਸੁਰਖੀ ਬਿੰਦੀ ਲਾ ਕੇ ਪਹਿਣ ਪੱਚਰ ਕੇ ਚਲੀਆਂ ਜਾਂਦੀਆਂ ਹਨ ਤੇ ਆ ਕੇ ਵੀ ਕੋਈ ਕੰਮ ਨਹੀਂ ਕਰਦੀਆਂ। ਇੱਕ ਮੇਰਾ ਰੱਬ ਵੀ ਵੈਰੀ ਬਣਿਆ ਹੈ। ਮੇਰੇ ਕੋਈ ਬੱਚਾ ਨਹੀਂ ਹੈ। ਅਸੀਂ ਪੰਜ ਭੈਣਾਂ ਗਰੀਬ ਪਰਿਵਾਰ ਵਿਚੋਂ ਹਾਂ।"

ਜਦੋਂ ਉਸ ਨੂੰ ਇਹ ਪੁੱਛਿਆ ਗਿਆ ਕਿ ਇਹ ਘਟਨਾਵਾਂ ਤੂੰ ਕਿਵੇਂ ਕਰਦੀ ਸੀ ਤਾਂ ਉਸ ਨੇ ਕਿਹਾ ਕਿ ਅਲਮਾਰੀ ਦੀ ਚਾਬੀ ਤਾਂ ਸਾਲ ਪਹਿਲਾਂ ਹੀ ਮੈਂ ਆਪਣੇ ਕੋਲ ਰੱਖ ਲਈ ਸੀ। ਉਸ ਵਿਚੋਂ ਸਾਰਾ ਸਮਾਨ ਮੈਂ ਹੀ ਕੱਢਿਆ ਸੀ। ਸੋਨਾ ਮੈਂ ਆਪਣੇ ਪਿੰਡ ਲੈ ਗਈ ਸੀ ਤੇ ਕੱਪੜੇ ਗਰਕਣੀ ਵਿੱਚ ਸੁੱਟ ਦਿੱਤੇ ਬੱਸ ਉਹੀ ਨਹੀਂ ਮਿਲਣੇ, ਬਾਕੀ ਸਾਰਾ ਸਮਾਨ ਮੇਰੇ ਕੋਲ ਹੈਗਾ। ਜਿਵੇਂ ਕਹੋਂਗੇ ਓਂਵੇਂ ਕਰ ਲਵਾਂਗੇ। ਇਸ ਤੋਂ ਬਾਅਦ ਉਸ ਨੇ ਬਾਕੀ ਰਹਿੰਦੀਆਂ ਗੱਲਾਂ ਵੀ ਇਕਬਾਲ ਕਰ ਲਈਆਂ। ਪਸ਼ੂ ਮਾਰਨ ਦੀ ਜਿੰਮੇਵਾਰੀ ਵੀ ਉਸ ਨੇ ਆਪਣੇ ਸਿਰ ਲੈ ਲਈ। ਜਦੋਂ ਉਸ ਨਾਲ ਵਾਅਦਾ ਕੀਤਾ ਗਿਆ ਕਿ ਉਸਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਯੋਗ ਢੰਗ ਨਾਲ ਕਰਵਾਇਆ ਜਾਵੇਗਾ ਤਾਂ ਉਸਨੇ ਵਾਅਦਾ ਕੀਤਾ ਕਿ ਉਹ ਅੱਗੇ ਤੋਂ ਕਦੇ ਵੀ ਅਜਿਹੀਆਂ ਮਾਰੂ ਘਟਨਾਵਾਂ ਨਹੀਂ ਕਰੇਗੀ। ਅਸੀਂ ਸਾਰਾ ਗੁੰਮ ਹੋਇਆ ਸਮਾਨ ਉਸ ਔਰਤ ਰਾਹੀਂ ਤੂੜੀ ਵਾਲੇ ਕਮਰੇ ਵਿੱਚ ਰਖਵਾ ਕੇ ਘਰ ਵਾਲਿਆਂ ਨੂੰ ਵਾਪਿਸ ਕਰਵਾਇਆ। ਇਸ ਤੋਂ ਬਾਦ ਕੋਈ ਵੀ ਗੈਰ ਵਿਗਿਆਨਕ ਘਟਨਾ ਉਸ ਘਰ ਵਿਚ ਨਹੀਂ ਵਾਪਰੀ । □□□

# ਪਿੰਡ ਦੀ ਸੱਥ 'ਚੋਂ

*ਐਸ. ਬਰਜਿੰਦਰ*

ਈਸ਼ਰ: "ਜਲੌਰ ਸਿਆਂ ਆਹਾ ਆਪਣੇ ਪਿੰਡ ਦੇ ਕਲੱਬ ਆਲੇ ਮੁੰਡੇ ਭਲਾਂ ਕਿਉਂ ਹੱਥਾਂ ਪੈਰਾਂ 'ਚ ਆਏ ਪਏ ਐ ? ਕਿਤੇ ਖੇਡਾਂ ਖੂਡਾਂ ਤਾਂ ਨਹੀਂ ਕਰਾ ਰਹੇ ? ਆਹ ਮੋਠੂ, ਤੇਰਾ ਛੋਹਰ ਵੀ ਫਿਰਦਾ ਸੀ ਉਹਨਾਂ ਨਾਲ।

ਜਲੌਰ: ਪ੍ਰੋਗਰਾਮ ਕੀ ਹੋਣਾ ਸੀ, ਐਂਵੇਂ ਮੁੰਡੀਰ ਨੇ ਬੱਸ ਬੈਠਿਆਂ ਬੈਠਿਆਂ ਸਕੀਮ ਬਣਾ ਲੀ ਅਖੇ ਪਿੰਡ ਆਲੀ ਵੱਡੀ ਸੜਕ ਤੇ ਐਕਸੀਡੈਂਟ ਬਹੁਤ ਹੁੰਦੇ ਐ, ਤੇ ਚਲੋ ਜੀ ਰਲ ਮਿਲ ਕੇ 'ਖੰਡ-ਪਾਠ ਕਰਾਉਣ ਦਾ ਕੰਮ ਵਿੱਢ ਲਿਆ। ਕੱਲ ਦਾ ਚਾਹ ਦਾ ਲੰਗਰ ਚੱਲੀ ਜਾਂਦੈ ਸੜਕ ਤੇ।

ਮੋਠੂ: ਇਹ ਤਾਂ ਬਹੁਤ ਚੰਗਾ ਉੱਦਮ ਕਰਿਆ ਮੁੰਡਿਆਂ ਨੇ । ਟਰੈਫਕ ਭਲਾਈ ਲਈ 'ਖੰਡ-ਪਾਠ ਤਾਂ ਸਗੋਂ ਹੁੰਦਾ ਈ ਰਹਿਣਾ ਚਾਹੀਦੈ। ਸੜਕਾਂ ਤੇ ਮਰਿਆਂ-ਖਪਿਆਂ ਦੀ ਭਟਕਦੀ ਰੂਹ ਨੂੰ ਸ਼ਾਂਤੀ ਮਿਲ ਜਾਂਦੀ ਐ ਨਾਲੇ ਬਹਾਨੇ ਨਾਲ ਮਹਾਰਾਜ ਦੀ ਸੇਵਾ ਹੋ ਜੂ।

ਗੁਰਜੰਟ: ਦੇਖ ਚਾਚਾ, ਬੋਲਣੋ ਮੈਥੋਂ ਰਿਹਾ ਨੀ' ਜਾਣਾ, ਤੇ ਮੈਨੂੰ ਪਤਾ ਤੂੰ ਮੈਨੂੰ ਗਾਲ੍ਹਾਂ ਵੀ ਜਰੂਰ ਕੱਢਣੀਐਂ। ਹੁਣ ਦਿਮਾਗ ਨਾਲ ਸੋਚਣ ਆਲੀ ਗੱਲ ਐ ਬਈ 'ਖੰਡ-ਪਾਠ ਕਰਾਉਣ ਨਾਲ ਐਕਸੀਡੈਂਟ ਹੋਣੋਂ ਭਲਾ ਕਿਵੇਂ ਹਟ ਜਾਣਗੇ ? ਰਹੀ ਗੱਲ 'ਰੂਹ ਦੀ ਸ਼ਾਂਤੀ' ਦੀ, ਬਾਣੀ ਤਾਂ ਸਗੋਂ ਐਹੋ ਜਿਹੇ ਚੱਕਰਾਂ 'ਚੋਂ ਬਾਹਰ ਕੱਢਦੀ ਐ। ਤੇ ਤੁਸੀਂ ਓਹੀ ਮੁੜ ਘੁੜ ਖੋਤੀ ਬੋਹੜ ਥੱਲੇ ਆਲੀ ਗੱਲ ਕਰਦੇ ਓ। ਨਾਲੇ ਐਕਸੀਡੈਂਟ ਤਾਂ ਹਮੇਸ਼ਾਂ ਸਾਡੀ ਲਾਪਰਵਾਹੀ ਨਾਲ ਈ ਹੁੰਦੇ ਐ। ਸੜਕਾਂ ਤੇ ਚੱਲਣ ਦੇ ਕਾਇਦੇ ਕਾਨੂੰਨਾਂ ਦੀ ਪਾਲਣਾ ਅਨਪੜ੍ਹ ਤਾਂ ਕੀ ਪੜ੍ਹੇ ਲਿਖੇ ਲੋਕ ਵੀ ਨਹੀਂ ਕਰਦੇ। ਤਾਂ ਹੀ ਤਾਂ ਰੋਜ਼ ਕਿਤੇ ਨਾ ਕਿਤੇ ਕੋਈ ਦੁਰਘਟਨਾ ਵਾਪਰਦੀ ਰਹਿੰਦੀ ਐ । ਲੋੜ ਐ ਸਿਆਣੇ ਬਣਨ ਦੀ । ਟਰੈਫਿਕ ਪੁਲਿਸ ਦਾ ਕੰਮ ਐ ਬਈ ਓਹ ਟ੍ਰੈਫਿਕ ਨੂੰ ਸਹੀ ਢੰਗ ਨਾਲ ਚਲਾਵੇ ਪਰ ਉਨ੍ਹਾਂ ਪਤੰਦਰਾਂ ਨੂੰ ਹੋਰਾਂ ਕੰਮਾਂ ਤੋਂ ਵਿਹਲ ਨਹੀਂ ਮਿਲਦੀ।

ਜਲੌਰ: ਸੌ ਚੋਂ ਪੰਜਾਹ ਐਕਸੀਡੈਂਟ ਤਾਂ ਇਹਨਾਂ ਪੁਲਸ ਆਲਿਆਂ ਕਰਕੇ ਹੀ ਹੁੰਦੇ ਐ। ਸ਼ਹਿਰਾਂ ਦੇ ਚੌਂਕਾਂ 'ਚ ਇਨ੍ਹਾਂ ਦਾ ਕੰਮ ਤਾਂ ਹੁੰਦੈ ਟ੍ਰੈਫਿਕ ਨੂੰ ਸਹੀ ਤਰੀਕੇ ਨਾਲ ਚਲਾਉਣਾ, ਪਰ ਇਹ ਲੋਕਾਂ ਦੀਆਂ ਜੇਬਾਂ ਕੱਟਣ ਦਾ ਕੰਮ ਕਰਦੇ ਐ । ਬਾਹਰਲੇ ਸੂਬੇ ਦਾ ਟਰੱਕ ਜਾਂ ਕਾਰ ਜੀਪ ਦੇਖ ਕੇ ਤਾਂ ਇਹ ਉਹਨਾਂ ਦੇ ਥੱਲੇ ਆਉਣ ਤੱਕ ਜਾਂਦੇ ਐ। ਸਕੂਟਰ ਭਜਾ ਕੇ ਉਹਨਾਂ ਨੂੰ ਮੂਹਰਿਓਂ ਜਾ ਘੇਰਦੇ ਐ ਤੇ ਐਂਟਰੀ ਲੈ ਕੇ ਹੀ ਖਹਿੜਾ ਛੱਡਦੇ ਐ । ਕਈ ਟਰੱਕਾਂ ਵਾਲੇ ਟਰੱਕ ਭਜਾ ਵੀ ਲੈਂਦੇ ਐ ਤੇ ਕਾਹਲੀ ਵਿੱਚ 'ਗਾਂਹ ਕਿਸੇ 'ਚ ਠੋਕ ਬੈਠਦੇ ਐ ਤੇ ਕਈ ਇਨ੍ਹਾ ਤੋਂ ਡਰਦੇ ਰਾਤ ਵੇਲੇ ਈ ਸਫਰ ਕਰਦੇ ਐ । ਡਰਾਇਵਰ ਆਵਦੀ ਭਾਸ਼ਾ 'ਚ ਤਾਂ ਇਹਨਾਂ ਨੂੰ ਕੁੱਤੇ-ਬਿੱਲੇ ਈ ਸੱਦਦੇ ਐ। ਲੋਕ ਚਾਹੇ ਕੁਛ ਵੀ ਕਹੀ ਜਾਣ ਪਰ ਇਹ ਆਵਦੀ ਆਦਤ ਤੋਂ ਬਾਜ ਨਹੀਂ ਆਉਣਗੇ।

ਈਸ਼ਰ: ਹੇ . . . ਖਾਂ ! ਭੁੱਖ ਕਿਸੇ ਥਾਂ ਦੀ ! ਸਹੁਰੀ ਦਿਓ ਜਦੋਂ ਗੌਰਮਿੰਟ ਦੀ ਤਨਖਾਹ ਨਾਲ ਥੋਡਾ ਢਿੱਡ ਨੀਂ ਭਰਦਾ, ਆਹਾ ਦਸੇ ਪਾਂਜੇ ਨਾਲ ਕੀ ਮਹਿਲ ਉਸਾਰਲੋਂਗੇ। ਜੇ ਪਿਓ ਦੇ ਹੋਣ ਤਾਂ ਸ਼ਰਮ ਨਾਲ ਮਰ ਜਾਣ।

ਗੁਰਜੰਟ: ਟ੍ਰੈਫਿਕ ਪੁਲਿਸ ਵੀ ਕੀ ਕਰੇ, ਉਹ ਕਿਹੜਾ ਆਵਦੀ ਜੇਬ 'ਚ ਰੱਖਦੇ ਐ। ਵੱਡੇ ਤੋਂ ਲੈ ਕੇ ਛੋਟੇ ਮੋਟੇ ਅਫਸਰ ਦੇ ਮੂੰਹ 'ਚ ਬੋਟੀ ਸੁੱਟਣੀ ਪੈਂਦੀ ਐ। ਚੌਂਕਾਂ, ਬਜ਼ਾਰਾਂ ਤੇ ਚੁੰਗੀਆਂ ਦੀ 'ਬੋਲੀ' ਹੁੰਦੀ ਐ। ਹਿੱਸਾ ਪੱਤੀ 'ਤਾਂਹ ਤੱਕ ਪਹੁੰਚਦੀ ਐ ਤੇ ਨਾਲੇ ਅਫਸਰ ਵੀ ਕੀ ਕਰਨ, ਮੰਤਰੀਆਂ ਦੀ ਡਾਰ 'ਚੋਂ ਕੋਈ ਨਾ ਕੋਈ ਤੁਰਿਆ ਫਿਰਦਾ ਈ ਰਹਿੰਦੈ । ਜਿਹੜਾ ਖਰਚ-ਪੱਠਾ ਉਹਨਾਂ ਤੇ ਹੁੰਦੈ ਉਹ ਅਫਸਰ ਨੇ ਥੋੜਾ ਆਵਦੀ ਜੇਬ 'ਚੋਂ ਕਰਨਾ ਹੁੰਦੈ । ਉਹ ਐਥੋਂ ਈ ਆਉਂਦੈ । ਲੋਕਾਂ ਦਾ ਸਿਰ, ਲੋਕਾਂ ਦੀਆਂ ਈ ਜੁੱਤੀਆਂ । ਇਹ ਲੋਕ ਈ ਕਾਨੂੰਨ ਬਨਾਉਣ ਵਾਲੇ ਤੇ ਇਹੀ ਤੋੜਨ ਵਾਲੇ ਐ । ਦੱਸ ਜਨਤਾ ਵਿਚਾਰੀ ਕੀ ਕਰੇ ?

ਜਲੌਰ : ਇਸੇ ਲਈ ਤਾਂ ਸ਼ਾਇਦ ਵਾਜਪਾਈ ਸਰਕਾਰ ਸੰਵਧਾਨ ਨਾਲ ਛੇੜ-ਛਾੜ ਕਰਨ ਨੂੰ ਫਿਰਦੀ ਐ , ਅਖੇ ਸੰਵਿਧਾਨ 'ਚ ਕੁਛ ਕਮੀਆਂ ਨੇ ਜਿਨ੍ਹਾਂ ਕਰਕੇ ਕਾਨੂੰਨ ਲਾਗੂ ਕਰਨ 'ਚ ਅੜਚਣ ਰਹਿ ਜਾਂਦੀ ਹੈ। ਹੁਣ ਪੁੱਛਣ ਆਲਾ ਹੋਵੇ ਬਈ ਭਲਿਓ ਮਾਨਸੋ ਕਾਨੂੰਨ ਲਾਗੂ ਕਰਨਾ ਤਾਂ ਇਨ੍ਹਾਂ ਅਫ਼ਸਰਾਂ ਤੇ ਪੁਲਸ ਆਲਿਆਂ ਨੇ ਈ ਐ । ਲੋੜ ਤਾਂ ਇਨਾਂ ਨੂੰ ਸੁਧਾਰਨ ਦੀ ਐ। ਸੰਵਿਧਾਨ ਬਦਲਣ ਨਾਲ ਇਹ ਆਪ ਤਾਂ ਨੀ ਹੱਥ 'ਚ ਡਾਂਗ ਫੜ ਲੂ। ਲਾਗੂ ਤਾਂ ਹੇਠਲਿਆਂ ਮੁਲਾਜਮਾਂ ਨੇ ਈ ਕਰਨਾ ਹੁੰਦੈ, ਪਰ ਉਹ ਅੱਗੋਂ ਹੋਰ ਈ ਹੀਰ ਸਨੌਣ ਲੱਗ ਪੈਂਦੇ ਐ।

ਮੋਠੂ: ਓ ਭਤੀਜ, ਤੇਰੀ ਹੀਰ ਤੋਂ ਯਾਦ ਆ ਗਿਆ ਕਹਿੰਦੇ ਐ ਹੋਰ ਤਾਂ ਅੱਗੇ ਪੁਲਸ 'ਉਲਟ-ਸੁਲਟ' ਕੰਮ ਕਰਨ 'ਚ ਮੋਹਰੀ ਰਹੀ ਐ, ਆਹ ਹੁਣ ਤਾਂ ਸੁਣਿਐ ਪੁਲਸ ਆਲੇ ਗੌਣ ਵਜੌਣ ਵੀ ਲੱਗ ਪਏ ਐ । ਇੱਕ ਪੁਲਸੀਆ ਤਾਂ ਚੋਟੀ ਦਾ ਗੀਤਕਾਰ ਕਹੌਂਦੈ ਆਪਣੇ ਆਪ ਨੂੰ ।

ਗੁਰਜੰਟ: ਆਹੋ ! ਗੀਤ ਲਿਖ ਲਿਖ ਕੇ ਵੀ ਲੱਲ੍ਹਰ ਲਾਹੀ ਜਾਂਦੇ ਐ। ਗੀਤਕਾਰਾਂ ਤੇ ਗੌਣ ਵਾਲਿਆਂ ਦੀ ਤਾਂ ਬੱਸ ਅਕਲ ਵੀ ਘਾਹ ਚਰਨ ਗਈ ਲਗਦੀ ਐ। ਏਹਨਾਂ ਦੇ ਗੌਣ ਸੁਣ ਕੇ ਤਾਂ ਐਂ ਲਗਦੈ ਜਿਵੇਂ ਪੰਜਾਬ ਦਾ ਹਰ ਕੁੜੀ ਮੁੰਡਾ ਇਸ਼ਕ ਦੀਆਂ ਪੀਂਘਾਂ ਝੂਟ ਰਿਹੈ, ਹੋਰ ਓਨ੍ਹਾਂ ਨੂੰ ਕੋਈ ਕੰਮ ਨੀ। ਸਕੂਲਾਂ ਕਾਲਜਾਂ 'ਚ ਇਸ਼ਕ ਹੀ ਪੜ੍ਹਾਇਆ ਜਾਂਦੈ । ਐਹੋ ਜੇਹੇ ਗੀਤਕਾਰ ਆਪ ਦਸਵੀਂ 'ਚੋਂ ਚਾਰ-ਚਾਰ ਵਾਰ ਫੇਲ੍ਹ ਹੋਏ ਹੁੰਦੇ ਐ ।

ਈਸ਼ਰ: ਓਏ ਐਹੋ ਜਿਹੇ ਗੀਤਕਾਰਾਂ ਤੇ ਗਾਇਕਾਂ ਦੇ ਗੋਲੀ ਮਾਰੇ ਸਿੰਨ੍ਹ ਕੇ, ਇਹ ਕੋਈ ਗਾਇਕੀ ਐ ? ਇਹ ਤਾਂ ਕੰਜਰਪੁਣਾ ਐ ਨਿਰਾ। ਮੇਰੇ ਬੈਠਿਆਂ ਤੋਂ ਕਈ ਆਰ ਜੁਆਕ ਗਾਣੇ ਗੂਣੇ ਲਾ ਲੈਂਦੇ ਆ। ਇਨ੍ਹਾਂ ਦਾ ਗੌਣ ਦੇਖਕੇ ਸ਼ਰਮ ਨਾਲ ਉੱਠ ਕੇ ਤੁਰ ਜਾਈਦੈ। ਹਜੇ ਗਾਉਣ ਆਲੇ ਦੇ ਤਾਂ ਭੜਕੀਲੇ ਜੇ ਕੱਪੜੇ ਪਾਏ ਹੁੰਦੇ ਐ ਪਰ ਨਾਲ ਨੱਚਣ ਟੱਪਣ ਆਲੀਆਂ ਤਾਂ ਨਿੱਕਰਾਂ 'ਚ ਹੀ ਨਚਦੀਆਂ ਫਿਰਦੀਆਂ ਹੁੰਦੀਆਂ ਐ। ਜਵਾਕਾਂ ਨੇ ਪੜ੍ਹਨਾ ਸੁਆਹ ਐ। ਵੱਡੇ ਹੋ ਕੇ ਐਹੋ ਕੰਜਰਪੁਣਾ ਈ ਸਿੱਖਣੈ।

ਮੋਠੂ: ਬਈ ਥੋਡੀ ਏਸ ਗੱਲ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਆਂ ਬਈ ਨਵੀਂ ਲੱਚਰ ਗੈਕ ਪਾਲਟੀ ਨੇ ਆਪਣੇ ਪੰਜਾਬ ਦਾ ਭੱਠਾ ਬਠਾ ਤਾ । ਆਹਾ ਥੋੜ੍ਹੇ ਚਿਰਾਂ ਦੀ ਤਾਂ ਗੱਲ ਐ ਆਪਾਂ ਕਿਵੇਂ 'ਖਾੜੇ ਸੁਣਨ ਜਾਂਦੇ ਹੁੰਦੇ ਸੀ। ਸਦੀਕ ਦਾ ਖਾੜਾ 'ਲਾਕੇ 'ਚ ਦੂਰ ਨੇੜੇ ਕਿਤੇ ਨੀ ਛੱਡਦੇ ਸੀ। ਤੇ ਮਾਣਕ ਦੀਆਂ ਕਲੀਆਂ ਦੀ ਤਾਂ ਕਿਆ ਬਾਤ ਪੁਛਦੈਂ, ਗਾਉਂਦਾ ਗਾਉਂਦਾ ਪਤੰਦਰ ਦੂਹਰਾ ਹੋਣ ਨੂੰ ਜਾਂਦਾ ਸੀ। ਆਹ ਹੁਣ ਆਲੇ ਤਾਂ ਐਂਵੇਂ ਧੂੜ 'ਚ ਟੱਟੂ ਭਜਾਈ ਫਿਰਦੇ ਐ। ਬਾਹਲ੍ਹੀ ਆਰੀ ਤਾਂ ਇਹਨਾਂ ਦਾ ਗੌਣ ਸੁਣ ਕੇ ਸਮਝ ਈ ਨੀ ਲਗਦੀ ਬਈ ਕੀ ਕਹਿ ਗਿਆ ਖਵਨੀ ਗਾਲ੍ਹਾਂ ਈ ਕ੍ਹੱਢੀ ਜਾਂਦਾ ਸੀ।

ਈਸਰ: ਓਏ ਪਤੰਦਰਾ ਮੋਠੂ, ਕਿੱਥੇ ਦੁਖਦੀ ਰਗ ਛੇੜਤੀ, ਕਿੱਥੇ ਇਹ ਬੇਸੁਰੇ ਢੋਡਰ ਕਾਂ ਤੇ ਕਿੱਥੇ ਸੀ ਯਮਲੇ ਜੱਟ ਅਰਗੇ ਗੈਕ, ਵਿਆਹ ਸ਼ਾਦੀਆਂ 'ਚ ਕੋਠਿਆਂ ਤੇ ਮੰਜੀਆਂ ਜੋੜ ਕੇ ਸਪੀਕਰ ਲੌਣੇ ਤੇ ਗੀਤ ਹੋਣੇ ਯਮਲੇ ਦੇ ਅਖੇ 'ਤੇਰੇ ਨੀ ਕਰਾਰਾਂ ਮੈਨੂੰ ਪੱਟਿਆ' ਸੁਣ ਕੇ ਸਵਾਦ ਆ ਜਾਂਦਾ ਸੀ ਤੇ ਜੀਹਨੇ ਕਰਨੈਲ ਰਾਮੂਵਾਲੀਏ ਕਵੀਸ਼ਰ ਨੂੰ ਸੁਣ ਲਿਆ ਬੱਸ ਸ਼ੁਦਾਈ ਹੋ ਜਾਂਦਾ ਸੀ। ਝਿੜੀ ਆਲੇ ਸੰਤਾਂ ਨੇ ਮਹੋਛੇ ਤੇ ਚੜ੍ਹਦੇ ਤੋਂ ਚੜ੍ਹਦਾ ਕਵੀਸ਼ਰ ਸੱਦਣਾ ਤੇ ਕਵੀਸ਼ਰਾਂ ਨੇ ਬਾਬੂ ਰਜਬ ਅਲੀ ਦੇ ਗੌਣ ਸਨੌਣੇ । ਮੈਂ ਆਹਨਾ ਰੂਹ ਨਸ਼ਿਆਈ ਜਾਂਦੀ ਸੀ ਸੁਣਕੇ । ਅੱਜ ਦੀ ਖੁਰ-ਵੱਢ ਗੈਕੀ ਕੀ ਰੀਸ ਕਰ ਲੂ ਉਹਨਾਂ ਦੀ। ਉਹ ਤਾਂ ਹੀਰੇ ਸੀ ਕੌਮ ਦੇ ਹੀਰੇ ।

ਗੁਰਜੰਟ: ਆਹ ਜਿੰਨੇ ਕੱਚ-ਘਰੜ ਛੋਹਰ ਉੱਠੇ ਐ, ਗੌਣ ਆਲੇ, ਸਾਰਿਆਂ ਤੋਂ ਪਹਿਲਾਂ ਗੈਕ ਬਣਦੇ ਐ ਤੇ ਰਿਆਜ਼ ਕਰਨਾ ਬਾਦ 'ਚ ਸਿੱਖਦੇ ਐ। ਜਿਵੇਂ ਕਹਿੰਦੇ ਹੁੰਦੇ ਐ ਨਾ "ਜਿਹੀ ਜਿਹੀ ਫੱਤੋ, ਉਹੋ ਜੇ ਫੱਤੋ ਦੇ ਯਾਰ" ਲਿਖਣ ਆਲੇ ਮੋੜ ਤੋੜ ਕੇ ਲਿਖ ਦਿੰਦੇ ਐ ਤੇ ਗੌਣ ਆਲੇ ਧੱਕੇ ਨਾਲ ਗਾ ਗੂ ਕੇ ਗਾਜਰਾਂ 'ਚ ਗਧਾ ਭਜਾਈ ਫਿਰਦੇ ਐ। ਨਾਲੇ ਪਹਿਲਾਂ ਗੀਤ ਸੁਣੇ ਜਾਂਦੇ ਸੀ, ਹੁਣ ਨਾਲ ਦੇਖੇ ਵੀ ਜਾਂਦੇ ਐ । ਤੇ ਜੇ ਘਟੀਆ ਗੀਤ ਨਾਲ ਚਾਰ ਕੁ ਅੱਧਨੰਗੀਆਂ ਕੁੜੀਆਂ ਨਚਾਤੀਆਂ ਤਾਂ ਬੱਸ ਬੱਲੇ ਬੱਲੇ । ਅਸਲ 'ਚ ਗੈਕੀ ਨੂੰ ਕੰਜਰ ਪੁਣੇ ਦਾ ਨਾਂ ਇਹੋ ਜਿਹੇ ਲੋਕਾਂ ਨੇ ਈ ਦਿੱਤੈ ।

ਜਲੌਰ : ਐਨੇ ਘਟੀਆ ਗੀਤ ਲਿਖਦੇ ਐ ਬਈ ਪੁੱਛੋ ਕੁਸ਼ ਨਾ । ਹੁਣ ਆਵਦੇ ਘਰੇ ਤਾਂ ਅਗਲਾ ਟੀ.ਵੀ. ਬੰਦ ਕਰ ਦੂ, ਜਵਾਕਾਂ ਨੂੰ ਝਿੜਕ ਦੂ, ਬੱਸਾਂ ਆਲਿਆਂ ਨੂੰ ਦੱਸੋ ਕੋਈ ਕੀ ਕਹੂ । ਕੁੜੀਆ ਕੱਤਰੀਆਂ ਨੂੰ ਦੇਖ ਕੇ ਤਾਂ 'ਵਾਜ ਚੱਕ ਦਿੰਦੇ ਐ। ਏਨ੍ਹਾਂ ਕੰਜਰਾਂ ਨੂੰ ਵੀ ਕੋਈ ਨਾ ਕੋਈ ਤਾਂ ਟੱਕਰੂਗਾ ਕਿਤੇ ।

ਈਸਰ: ਇਹ ਇਸੇ ਕੰਜਰ ਪੁਣੇ ਦਾ ਨਤੀਜਾ ਐ ਬਈ ਹੁਣ 'ਖਾੜੇ 'ਚ ਜਨਾਨੀਆਂ ਨੀ ਜਾਂਦੀਆਂ ਸੁਣਨ। ਉਹ ਆਵਦੀ ਹਿਰਸ ਪੂਰੀ ਕਰਨ ਲਈ ਗੁਰਦਵਾਰਿਆਂ ਜਾਂ ਮੰਦਰਾਂ 'ਚ ਜਾਣ ਲੱਗ ਪਈਆਂ। ਆਹ ਜਿਹੜੀਆਂ ਐਤਵਾਰ ਨੂੰ ਘਰ ਘਰ ਸਤਸੰਗਾਂ ਹੁੰਦੀਐਂ ਇਹ ਇਨ੍ਹਾਂ ਗੈਕਾਂ ਨੇ ਈ ਬੇੜੀਆਂ 'ਚ ਵੱਟੇ ਪਾਏ ਐਂ। ਜਦੋਂ ਗੰਦ ਹੀ ਗੌਣਾ ਤੇ ਉਹ ਵੀ ਜਨਾਨੀਆਂ ਬਾਰੇ ਉਹ ਕਿਉਂ ਸੁਣਨ ਇਹੋ ਜਿਹਾ ਕੁੱਤ-ਪਓ ।

ਮੋਠੂ : ਓ ਬਈ 'ਈਸਬਗੋਲ ਤੇ ਕੁਝ ਨਾ ਫੋਲ' ਹੁਣ ਤਾਂ ਡੇਰਿਆਂ ਆਲੇ ਸੰਤ ਮਹਾਤਮਾ ਵੀ ਇਨ੍ਹਾਂ ਨੂੰ ਮੇਲਿਆਂ-ਮੱਸਿਆਂ ਤੇ ਸੱਦ ਕੇ ਕੰਜਰਪੁਣਾ ਕਰੌਂਦੇ ਐ । ਓਥੇ ਵੀ ਕੋਈ ਚੱਜ ਦਾ ਗੀਤ ਨੀ ਗੌਂਦੇ ।

ਗੁਰੰਜਟ: ਇਹਦੇ 'ਚ ਲੋਕ ਵੀ ਕਸੂਰਵਾਰ ਐ ਕਿਉਂਕਿ ਸੁਣਦੇ ਐ ਉਹ ਐਹੋ ਜਿਹੇ ਗੰਦ ਨੂੰ। ਇਹ ਤਾਂ ਮਿੱਤਰੋ ਆਖਰ ਲੋਕਾਂ ਨੂੰ ਈ ਹੰਭਲਾ ਮਾਰਨਾ ਪੈਣੈਂ । ਬੈਠਿਆਂ ਬਿਠਾਇਆਂ ਤੋਂ ਕਦੇ ਕੋਈ ਕਰਾਂਤੀ ਹੋਈ ਐ ? ਮੈਂ ਤਾਂ ਕਹਿਨਾ ਆਪਾਂ ਪਹਿਲਾਂ ਪਿੰਡ ਆਲੇ ਈ ਫੈਸਲਾ ਕਰੋ ਬਈ ਆਪਾਂ ਕਿਸੇ ਲੱਚਰ ਗੈਕ ਨੂੰ ਪਿੰਡ 'ਚ ਨੀ ਵੜਨ ਦੇਣਾ ਫਿਰ ਰੀਸੋ ਰੀਸ ਆਪੇ ਲੀਹ ਪੈ ਜੂ।

ਜਲੌਰ: ਜੇ ਕਰਨਾ ਹੋਵੇ ਤਾਂ ਕੀ ਨੀ ਹੋ ਸਕਦਾ, ਮੈਂ ਤਾਂ ਆਹਨਾ ਆਪਾਂ ਸਾਰੇ ਪਿੰਡ ਆਲੇ ਰਲ ਕੇ ਪੰਚੈਤ ਤੋਂ ਮਤਾ ਪਾਸ ਕਰਾਈਏ ਬਈ ਗਾਹਾਂ ਨੂੰ ਕਿਸੇ ਦੇ ਮਰਨੇ ਤੇ ਸਾਰੇ ਪਿੰਡ 'ਚ ਲੱਡੂ ਫੇਰਨ ਦਾ ਰਿਵਾਜ਼ ਬੰਦ ਕੀਤਾ ਜਾਵੇ। ਇਹਦੇ ਨਾਲ ਕਿਸੇ ਦਾ ਕੀ ਸੌਰਦੈ। ਅਗਲੇ ਦਾ ਘਰ ਆਲੇ ਦਾ ਕੂੰਡਾ ਹੋ ਜਾਂਦੈ।

ਗੁਰਜੰਟ: ਨਾਲੇ ਬੁੜ੍ਹਾ-ਬੁੜ੍ਹੀ ਤਾਂ ਕਈ ਆਰ ਅਲਾਜ ਖੁਣੋਂ ਮਰ ਜਾਂਦੇ ਐਂ ਬਾਅਦ 'ਚ ਪੁੰਨ-ਦਾਨ ਕਰੇ ਦਾ ਕੀ ਫੈਦਾ ? ਤੇ ਜੇ ਕਿਸੇ ਦੇ ਪੈਸੇ ਖਰਚਣ ਦੀ ਬਹੁਤੀ ਖੁਰਕ ਹੁੰਦੀ ਹੋਵੇ ਤਾਂ ਉਹਨੂੰ ਕਹੋ ਬਈ ਸਕੂਲ 'ਚ ਜਾਂ ਕਿਸੇ ਸਾਂਝੀ ਥਾਂ ਤੇ ਬੂਟੇ ਲਵਾ ਦੇ, ਸਕੂਲ ਨੂੰ ਕੋਈ ਮੇਜ਼ ਕੁਰਸੀ ਲੈ ਦੇਵੇ। ਨਾਲੇ ਪੁੰਨ ਨਾਲੇ ਫਲੀਆਂ। ਠੀਕ ਐ ਨਾ ?

ਈਸ਼ਰ: ਬਈ ਮੁੰਡਿਓ ਗੱਲ ਠੀਕ ਐ ਥੋਡੀ। ਵਿਆਹ ਮਰਨਿਆਂ ਤੇ ਜਿੰਨੀਆਂ ਫਾਲਤੂ ਰਸਮਾਂ ਹੁੰਦੀਐਂ ਆਪਾ ਜੇ ਕੋਸ਼ਸ਼ ਕਰੀਏ ਤਾ ਬੰਦ ਹੋ ਸਕਦੀਐਂ। ਭਰੋ ਹਾਮੀ, ਆਪਾਂ ਸਾਰੇ ਅੱਜ ਈ ਮਿਲਦੇ ਐਂ ਸਰਪੈਂਚ ਨੂੰ।

## ਸ਼ੋਕ ਸਮਾਚਾਰ

ਇਕਾਈ ਮੋਗਾ ਦੇ ਸਰਗਰਮ ਮੈਂਬਰ ਭੁਪਿੰਦਰ ਸਿੰਘ ਦੇ ਪਿਤਾ ਸ੍ਰੀ ਬਖਸ਼ੀਸ਼ ਸਿੰਘ ਜੀ ਸਦੀਵੀ ਵਿਛੋੜਾ ਦੇ ਗਏ ਹਨ । ਅਦਾਰਾ ਤਰਕਸ਼ੀਲ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ । ਸ਼ਰਧਾਂਜਲੀ ਸਮਾਗਮ ਦੇ ਮੌਕੇ ਤੇ ਸਬੰਧਤ ਪਰਿਵਾਰ ਵਲੋਂ ਤਰਕਸ਼ੀਲ ਭਵਨ ਲਈ 1100 ਰੁਪਏ ਸਹਾਇਤਾ ਦਿੱਤੀ ਗਈ ।

*****

ਇਕਾਈ ਅੱਡਾ ਸਰਾਂ ਦੇ ਸਕੱਤਰ ਤੇ ਸਰਗਰਮ ਕਾਰਕੁੰਨ ਸ੍ਰੀ ਰਾਮ ਲੁਭਾਇਆ ਬਿੱਟੂ ਤੇ ਸ੍ਰੀਮਤੀ ਅਮਰਜੀਤ ਕੌਰ ਦੀ ਨੰਨ੍ਹੀ ਬੇਟੀ ਰਾਜਨ ਸਦੀਵੀ ਵਿਛੋੜਾ ਦੇ ਗਈ ਹੈ । ਅਦਾਰਾ ਇਨ੍ਹਾਂ ਦੇ ਦੁੱਖ ਵਿੱਚ ਸ਼ਾਮਿਲ ਹੁੰਦਾ ਹੈ ।

# ਸ਼ਹੀਦ ਊਧਮ ਸਿੰਘ ਦੇ ਜੀਵਨ ਵਿੱਚ ਤਰਕਸ਼ੀਲਤਾ ਦੀ ਝਲਕ

ਜਗਤਾਰ ਸਿੰਘ ਮੁਸਾਫਿਰ

ਵੱਡੇ ਭਰਾ ਸਾਧੂ ਸਿੰਘ ਦਾ ਸਹਾਰਾ ਵੀ ਖਤਮ ਹੋ ਜਾਣ ਕਾਰਨ ਊਧਮ ਸਿੰਘ ਯਤੀਮ ਹੋ ਗਿਆ ਤੇ ਉਹ ਦਰਬਾਰ ਸਾਹਿਬ ਅੰਮ੍ਰਿਤਸਰ ਆਣ ਪੁੱਜਾ। ਲੰਗਰ ਦੇ ਬਰਤਨ ਮਾਂਜ ਛੱਡਦਾ ਤੇ ਰੋਟੀ ਖਾ ਲੈਂਦਾ। ਉਜਾਗਰ ਸਿੰਘ, ਤਾਰੂ ਸਿੰਘ, ਮੁਹੰਮਦ ਅਸ਼ਰਫ ਉਸ ਦੇ ਗੂਹੜੇ ਮਿੱਤਰ ਬਣ ਗਏ। ਉਸ ਦੀ ਜਿੰਦਗੀ ਵਿੱਚ ਉਸ ਵਕਤ ਮੋੜ ਆਇਆ ਜਦੋਂ 13 ਅਪਰੈਲ 1919 ਨੂੰ ਜਲ੍ਹਿਆਂ ਵਾਲੇ ਬਾਗ ਵਿਚ ਜਨਰਲ ਰੇਜੀਨਾਲਡ ਐਡਵਾਰਡ ਹੈਰੀ ਡਾਇਰ ਨੇ ਹਜਾਰਾਂ ਮਾਸੂਮ ਲੋਕਾਂ ਨੂੰ ਮੌਤ ਦੇ ਕੱਫਣ ਵਿੱਚ ਸੁਲਾ ਦਿੱਤਾ। ਇਸ ਘਿਨੌਣੀ ਵਾਰਦਾਤ ਵਿੱਚ ਉਸ ਦਾ ਸਾਥੀ ਤਾਰੂ ਸਿੰਘ ਵੀ ਮਾਰਿਆ ਗਿਆ। ਉਸਨੇ ਇਸ ਵਾਰਦਾਤ ਕਰਨ ਵਾਲੇ ਨੂੰ ਸਜਾ ਦੇਣ ਲਈ ਸੋਚਿਆ ਤੇ ਇਹ ਵੀ ਕਿਹਾ ਕਿ ਉਹ ਜਨਰਲ ਡਾਇਰ ਤੇ ਉਸ ਦੇ ਸਾਥੀ ਕੈਪਟਨ ਬਰਗਿਜ ਨੂੰ ਸਜਾ ਦੇ ਕੇ ਰਹੇਗਾ। ਸਭ ਤੋਂ ਜਿਆਦਾ ਉਸ ਨੂੰ ਇਸ ਗੱਲ ਦਾ ਸਦਮਾ ਪੁੱਜਾ ਜਦੋਂ ਦਰਬਾਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੇ ਜਰਨਲ ਡਾਇਰ ਨੂੰ ਤੇ ਕੈਪਟਨ ਬਰਗਿਜ ਨੂੰ ਸਿਰੋਪਾ ਭੇਟ ਕੀਤਾ ਤੇ ਪੰਜ ਕਰਾਰ ਵੀ ਦਿੱਤੇ। ਊਧਮ ਸਿੰਘ ਦੇ ਦਿਲ ਵਿਚ ਅੱਗ ਲੱਗ ਗਈ। ਇੱਕ ਦਿਨ ਜਦੋਂ ਅਰੂੜ ਸਿੰਘ ਬੱਘੀ ਤੇ ਚੜ੍ਹਨ ਲਈ ਬਜਾਰ ਜਾ ਰਿਹਾ ਸੀ ਤਾਂ ਊਧਮ ਸਿੰਘ ਤੇ ਉਸ ਦੇ ਦੋਸਤ ਮੁਹੰਮਦ ਅਸ਼ਰਫ ਨੇ ਦੂਰੋਂ ਹੀ ਖੜੇ ਹੋ ਕੇ ਘੋੜੀ ਦੇ ਪੈਰ ਤੇ ਗੁਲੇਲ ਦਾ ਨਿਸ਼ਾਨਾ ਮਾਰਿਆ ਤੇ ਅਰੂੜ ਸਿੰਘ ਥੱਲੇ ਡਿੱਗ ਪਿਆ ਤੇ ਉਸ ਦੀ ਪੱਗ ਸਿਰ ਤੋਂ ਲੱਥ ਗਈ।

ਇੱਕ ਦਿਨ ਮੁਹੰਮਦ ਅਸ਼ਰਫ ਦੀ ਮਾਂ ਨੇ ਊਧਮ ਸਿੰਘ ਨੂੰ ਕਿਹਾ ਕਿ ਹਿੰਦੂ ਧਰਮ ਕੱਚੇ ਧਾਗੇ ਵਾਂਗ ਹੈ। ਊਧਮ ਸਿੰਘ ਨੇ ਝੱਟ ਕਿਹਾ, ਕਿ ਇਸ ਲਈ ਤਾਂ ਰੋਜ ਟੁੱਟ ਰਹਿਆ ਹੈ ਜਦੋਂ ਤੱਕ ਅਸੀਂ ਹਿੰਦੂ, ਸਿੱਖ, ਮੁਸਲਮਾਨ,ਇਸਾਈ ਹਾਂ ਫਰੰਗੀ ਸਾਡੇ ਉੱਪਰ ਰਾਜ ਕਰਦਾ ਰਹੇਗਾ। ਇਨਸਾਨਾਂ ਨੂੰ ਇਨਸਾਨ ਸਮਝਦੇ ਹੋਏ ਉਸਨੇ ਆਪਣੇ ਪਾਸਪੋਰਟ ਉਪਰ ਆਪਣਾ ਨਾਂ ਰਾਮ ਮੁਹੰਮਦ ਸਿੰਘ ਅਜ਼ਾਦ ਲਿਖਵਾਇਆ ਸੀ। ਬੇਸ਼ੱਕ ਸੁਨਾਮ ਵਿਖੇ ਉਹ ਸਿੱਖ ਪਰਿਵਾਰ ਵਿਚ ਜਨਮਿਆ ਸੀ ਪਰ ਉਹ ਆਪਣੇ ਮਕਸਦ ਨੂੰ ਪੂਰਾ ਕਰਨ ਲਈ ਦਾੜ੍ਹੀ ਕੇਸ ਕਟਾਕੇ ਲੰਡਨ ਪਹੁੰਚਿਆ ਸੀ। ਜੇਕਰ ਉਹ ਧਰਮ ਦੀ ਆੜ ਵਿਚ ਰਹਿੰਦਾ ਤਾਂ ਕਦੇ ਵੀ ਅੰਗਰੇਜੀ ਪੁਲਸ ਦੇ ਸਿਪਾਹੀ ਉਸ ਨੂੰ ਕੈਕਸਟਨ ਹਾਲ ਵਿੱਚ ਦਾਖਲ ਨਾ ਹੋਣ ਦਿੰਦੇ। ਉਹ ਝੋਲੀ ਚੁੱਕਾਂ ਬਾਰੇ ਇਹੀ ਕਹਿੰਦਾ ਸੀ ਕਿ ਇਹਨਾਂ ਦਾ ਕੀ ਧਰਮ ਹੈ ਜੋ ਅੰਗਰੇਜਾਂ ਦੀਆਂ ਲਾਲ੍ਹਾਂ ਚੱਟਦੇ ਹਨ ਤੇ ਵੱਡੇ ਵੱਡੇ ਅਹੁਦਿਆਂ ਤੇ ਬਿਰਾਜਮਾਨ ਹਨ। ਜਦੋਂ ਊਧਮ ਸਿੰਘ ਇੰਗਲੈਂਡ ਵਿੱਚ ਸੀ, ਇਕ ਦਿਨ ਉਸਨੇ ਸੇਂਟ ਮਾਰਟਿਨ ਇਨ ਫੀਲਡ ਚਰਚ ਵੇਖੀ। ਇਹ ਉਹ ਥਾਂ ਸੀ ਜਿਥੇ ਡਾਇਰ ਦਾ ਜਨਾਜਾ ਲਿਆਂਦਾ ਗਿਆ ਸੀ। ਇਸੇ ਚਰਚ ਦੇ ਗਾਡਫਾਦਰ ਨੇ ਉਸ ਨੂੰ ਪੰਜਾਬ ਦਾ ਰਾਖਾ ਤੇ ਪ੍ਰਭੂ ਦਾ ਲਾਇਕ ਪੁੱਤਰ ਕਿਹਾ ਸੀ। ਇਥੇ ਹੀ ਉਸ ਬੁੱਚੜ ਨੂੰ ਸੈਨਿਕ ਸਲੂਟਾਂ ਨਾਲ ਨਵਾਜਿਆ ਗਿਆ ਸੀ। ਊਧਮ ਸਿੰਘ ਨੂੰ ਇਹ ਚਰਚ ਕਸਾਈਖਾਨਾ ਜਾਪੀ ਤੇ ਉਹ ਜਲਦੀ ਹੀ ਇਸ ਤੋਂ ਦੂਰ ਚਲਿਆ ਗਿਆ। ਕਿਉਂਕਿ ਊਧਮ ਸਿੰਘ ਦੇ ਜਾਣ ਤੋਂ ਪਹਿਲਾਂ ਜਨਰਲ ਡਾਇਰ ਮਰ ਚੁੱਕਾ ਸੀ ਜਿਉਂਦਿਆਂ ਵਿਚੋਂ ਉਹ ਸਰ ਮਾਈਕਲ ਉਡਵਾਇਰ ਨੂੰ ਇਸ ਵਾਰਦਾਤ ਦਾ ਮੁੱਖ ਦੋਸ਼ੀ ਸਮਝਦਾ ਸੀ ਜੋ ਉਸ ਵਕਤ ਪੰਜਾਬ ਦਾ ਗਵਰਨਰ ਸੀ ਅਤੇ ਜਿਸ ਦੇ ਕਹਿਣ ਤੇ ਇਹ ਕਾਂਡ ਹੋਇਆ ਸੀ।

ਜਦੋਂ ਊਧਮ ਸਿੰਘ ਕੈਕਸਟਨ ਹਾਲ ਵਿੱਚ ਦਾਖਲ ਹੋਇਆ ਉਹ ਪੂਰੇ ਅੰਗਰੇਜੀ ਲਿਬਾਸ ਵਿੱਚ ਸੀ, ਸਿਰ ਤੇ ਹੈਟ ਲਗਾਕੇ ਤੇ ਮੁੱਛਾਂ ਦਾੜ੍ਹੀ ਸਾਫ ਕਰਵਾਕੇ ਦਾਖਲ ਹੋਇਆ ਸੀ ਤਾਂ ਕਿ ਕਿਸੇ ਨੂੰ ਇਹ ਨਾ ਪਛਾਣ ਆਵੇ ਕਿ ਉਹ ਸਿੱਖ ਘਰਾਣੇ ਨਾਲ ਸੰਬਧਿਤ ਪੰਜਾਬ ਦਾ ਰਹਿਣ ਵਾਲਾ ਹੈ। ਉਸ ਨੇ ਟਿਊਡਰ ਰੂਮ ਵਿੱਚ ਕੰਧ ਦੇ ਨਾਲ ਖਲੋਕੇ ਪਹਿਲੀ ਗੋਲੀ ਉਡਵਾਇਰ ਉਪਰ ਚਲਾਈ ਉਹ ਸਦਾ ਦੀ ਨੀਂਦ ਸੌਂ ਗਿਆ, ਫਿਰ ਉਸ ਨੇ ਲਾਰਡ ਜੈਟਲੈਂਡ ਤੇ ਲਾਰਡ ਲਮਿੰਗਟਨ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ ਪਰ ਉਹ ਮਰੇ ਨਹੀਂ ਜਖਮੀ ਹੋ ਗਏ। ਅਗਲੀ ਗੋਲੀ ਨਾਲ ਸਰ ਲੂਈਸ ਡੇਨ ਦੀ ਬਾਹ ਟੁੱਟ ਗਈ ਫਿਰ ਉਹ ਰੁਕ ਗਿਆ, ਬਿਲਕੁਲ ਸ਼ਾਂਤ। ਇੰਨੀ ਦੇਰ ਨੂੰ ਉਸ ਨੂੰ ਇਨਸਪੈਕਟਰ ਸਟੀਵਨਜ਼ ਤੇ ਉਸ ਦੇ ਸਾਥੀ ਨੇ ਜੱਫਾ ਮਾਰਕੇ ਫੜ ਲਿਆ। ਉਸ ਦੀ ਤਲਾਸੀ ਲਈ ਗਈ ਉਸ ਕੋਲੋਂ ਕੋਈ ਵੀ ਤਸਵੀਰ ਨਹੀਂ ਨਿਕਲੀ ਸਿਰਫ ਉਡਵਾਇਰ ਦਾ ਪਤਾ ਲਿਖਿਆ ਨਿਕਲਿਆ ਜਿਸ ਤੇ ਲਿਖਿਆ ਸੀ ਸਰ ਮਾਈਕਲ ਉਡਵਾਇਰ, ਸਨੀਬੈਂਕ, ਬਰਲ ਸਟੋਨ, ਸਾਊਥ ਡੇਵਨ। ਜਦੋਂ ਇਸ ਕਤਲ ਕਾਂਡ ਦੀ ਪੂਰੇ ਵਿਸਵ ਵਿੱਚ ਖਬਰ ਫੈਲੀ ਤਾਂ ਜਰਮਨ ਵਿੱਚ ਹਿਟਲਰ ਤੇ ਉਸ ਦੇ ਸਾਥੀਆਂ ਨੇ ਜਸ਼ਨ ਮਨਾਇਆ ਤੇ ਇਸ ਕਤਲ ਕਰਨ ਵਾਲੇ ਨੂੰ ਫਰੀਡਮ ਫਾਈਟਰ ਕਹਿਆ ਗਿਆ। ਇਸ ਦੇ ਵਿਪਰੀਤ ਆਜਾਦੀ ਲਈ ਜੱਦੋ ਜਹਿਦ ਕਰ ਰਹੀਆਂ ਭਾਰਤ ਦੀਆਂ ਜਥੇਬੰਦੀਆਂ ਦੇ ਪ੍ਰਧਾਨਾਂ ਦੇ ਵਿਚਾਰ ਇਸ ਤਰਾਂ ਸਨ।

1. ਮਹਾਤਮਾ ਗਾਂਧੀ ਨੇ ਇਸ ਕਤਲ ਕਾਂਡ ਨੂੰ ਇੱਕ ਪਾਗਲਪਣ ਦੱਸਿਆ ਤੇ ਕਿਹਾ ਕਿ ਇਹ ਹਿੰਦੋਸਤਾਨ ਦੇ ਲੋਕਾਂ ਦੇ ਫਾਇਦੇ ਲਈ ਨਹੀਂ ਹੈ।

2. ਹਿੰਦੂ ਸੋਸਾਇਟੀ ਦੇ ਪ੍ਰਧਾਨ ਡਾ. ਕਟਿਆਲ ਨੇ ਆਪਣੇ ਵਰਕਰਾਂ ਨੂੰ ਕਿਹਾ ਕਿ ਸਾਨੂੰ ਪੂਰਿਆਂ ਨੂੰ ਮਾਈਕਲ ਪਰਿਵਾਰ ਨਾਲ ਹਮਦਰਦੀ ਦਿਖਾਉਣ ਚਾਹੀਦੀ ਹੈ ਅਤੇ ਲਾਰਡ ਜੈਟਲੈਂਡ, ਲਾਰਡ ਲਮਿੰਗਟਨ ਤੇ ਸਰ ਲੂਈਸਡੇਨ ਦੇ ਬਚ ਜਾਣ ਦੀ ਖੁਸ਼ੀ ਮਹਿਸੂਸ ਕਰਨੀ ਚਾਹੀਦੀ ਹੈ। ਇਸ ਤਰਾਂ ਦੀਆਂ ਵਾਰਦਾਤਾਂ ਦਾ ਪੱਖ ਪੂਰਨ ਨਾਲ ਅਸੀਂ ਅਜਾਦੀ ਨਹੀਂ ਲਿਆ ਸਕਦੇ।

3. ਪਾਰਸੀ ਸੁਸਾਇਟੀ ਦੇ ਪ੍ਰਧਾਨ ਪੀ. ਡੀ. ਪੈਟਰਿਕ, ਮੁਸਲਿਮ ਪਾਰਟੀ ਦੇ ਆਰ. ਆਰ. ਮਹੁੰਮਦੀ, ਇੰਡੀਅਨ ਇਸਾਈ ਸੰਸਥਾ ਦੇ ਟੀ ਡੀ ਸੰਤਵਾਨ ਨੇ ਇਸ ਕਤਲ ਦੀ ਜੋਰਦਾਰ ਨਿੰਦਾ ਕੀਤੀ।

4. ਲੀਡਰ ਆਫ ਕੌਂਸਿਲ ਦੇ ਸਰ ਜਗਦੀਸ਼ ਪ੍ਰਸ਼ਾਦ, ਜਿਸ ਨੂੰ ਫਰੰਗੀਆਂ ਨੇ ਸਰ ਦੀ ਉਪਾਧੀ ਦਿੱਤੀ ਸੀ, ਨੇ ਵੀ ਕਤਲ ਦੀ ਨਿਖੇਧੀ ਕੀਤੀ।

ਅਦਾਲਤ ਵਿਚ ਮਿ: ਏਵਨਜ ਨੇ ਕਿਹਾ ਕਿ ਪਹਿਲਾਂ ਕੈਦੀ ਨੂੰ ਮੁਹੰਮਦ ਦੇ ਨਾਂ ਨਾਲ ਹਿਰਾਸਤ ਵਿਚ ਲਿਆ ਗਿਆ ਉਸ ਤੇ ਮੁਸਲਮਾਨ ਹੋਣ ਦਾ ਸ਼ੱਕ ਸੀ, ਉਸ ਦੇ ਪਾਸਪੋਰਟ ਤੋਂ ਪਤਾ ਲੱਗਾ ਕਿ ਉਹ ਸਿੱਖ ਹੈ ਪਰ ਸਿੱਖੀ ਰੂਪ ਵਿਚ ਨਹੀਂ ਸੀ। ਇਸ ਤੋਂ ਬਾਦ ਸਾਰਜੰਟ ਸਿਡਨੀ ਜੋਨਜ਼



ਬਿਆਨ ਲੈਣ ਲਈ ਆਇਆ ਤਾਂ ਊਧਮ ਸਿੰਘ ਨੇ ਜੋਰ ਦੇ ਕੇ ਕਿਹਾ ਕਿ ਮੈਂ ਕਿਸੇ ਸਭਾ ਸੁਸਾਇਟੀ ਦਾ ਮੈਂਬਰ ਨਹੀਂ ਹਾਂ, ਮੈਂ ਸਿਰਫ ਇਕ ਇਨਸਾਨ ਹਾਂ ਜਿਸ ਨੇ ਇਨਸਾਨਾਂ ਦੇ ਡੁੱਲੇ ਹੋਏ ਖੂਨ ਦਾ ਬਦਲਾ ਲਿਆ ਹੈ। ਜਦੋਂ ਊਧਮ ਸਿੰਘ ਜੇਲ੍ਹ ਵਿੱਚ ਸੀ ਤਾਂ ਇੱਕ ਦਿਨ ਪਾਦਰੀ ਉਸ ਨੂੰ ਉਪਦੇਸ਼ ਦੇਣ ਆਇਆ ਤਾਂ ਉਸਨੇ ਕਿਹਾ ਜਿਹੜੇ ਮਜ੍ਹਬਾਂ ਦੇ ਪੈਰੋਕਾਰਾਂ ਨੇ ਇੱਕ ਹੱਥ ਬਾਈਬਲ ਤੇ ਦੂਜੇ ਹੱਥ ਮਨੁੱਖਤਾ ਦੇ ਘਾਣ ਲਈ ਬੰਦੂਕ ਫੜੀ ਹੈ ਉਹਨਾਂ ਵਿੱਚ ਮੇਰਾ ਭੋਰਾ ਭਰ ਵਿਸ਼ਵਾਸ ਨਹੀਂ ਹੈ। ਇਸ ਲਈ ਆਪਦੇ ਉਪਦੇਸ਼ਾਂ ਦਾ ਮੇਰੇ ਉਪਰ ਕੋਈ ਅਸਰ ਨਹੀਂ ਹੈ ਅਤੇ ਉਹ ਜੋਰ ਜੋਰ ਨਾਲ ਇਹੀ ਕਹਿੰਦਾ ਰਿਹਾ ਕਿ ਉਸ ਦਾ ਨਾਂ ਰਾਮ ਮੁਹੰਮਦ ਸਿੰਘ ਅਜ਼ਾਦ ਹੀ ਲਿਆ ਜਾਵੇ।

ਜਿਥੇ ਜੱਜ, ਵਕੀਲ, ਅਖਬਾਰੀ ਨੁਮਾਇੰਦੇ, ਪੁਲਸ ਵਾਲੇ ਸਾਰੇ ਫਰੰਗੀ ਸਨ ਉਥੇ ਊਧਮ ਸਿੰਘ ਦੀ ਕੌਣ ਸੁਣਦਾ। ਅੰਤ ਨੂੰ ਫੈਸਲਾ ਫਾਂਸੀ ਦਾ ਹੋਇਆ। ਜਸਟਿਗ ਹੰਮਫਰੇ ਨੇ 31 ਜੁਲਾਈ 1940 ਨੂੰ ਸਜਾ ਦਾ ਦਿਨ ਸੁਣਾ ਦਿੱਤਾ। ਊਧਮ ਸਿੰਘ ਆਪਣੇ ਦਿਨ ਦਾ ਇੰਤਜ਼ਾਰ ਕਰਨ ਲੱਗਿਆ। ਉਸ ਨੂੰ ਮੌਤ ਦਾ ਭੋਰਾ ਵੀ ਡਰ ਨਹੀਂ ਸੀ ਸਗੋਂ ਹਸਦਾ ਹੀ ਰਹਿੰਦਾ ਸੀ। ਅਤੇ ਫਿਰ ਵਕਤ ਦੀ ਅਮੁੜ ਚਾਲ ਸਦਕਾ ਉਹ 31 ਜੁਲਾਈ ਦਾ ਦਿਨ ਵੀ ਨਜਦੀਕ ਆ ਗਿਆ।

ਇਹ ਉਹ ਪੈਂਟਨਵਿਲ ਜੇਲ੍ਹ ਸੀ ਜਿਥੇ ਭਾਰਤ ਦੇ ਮਹਾਨ ਸਪੂਤ ਮਦਨ ਲਾਲ ਢੀਂਗਰਾ ਨੂੰ ਫਾਂਸੀ ਦਿੱਤੀ ਗਈ ਸੀ।

ਪੈਂਟਨਵਿਲ ਜੇਲ੍ਹ ਵਿਚ ਫਾਂਸੀ ਚੜਨ ਤੋਂ ਪਹਿਲਾਂ ਊਧਮ ਸਿੰਘ ਨੇ ਇਨਕਲਾਬ ਜਿੰਦਾਬਾਦ ਦੇ ਨਾਅਰੇ ਲਾਏ ਤੇ ਇਸ ਤਰਾਂ ਗਾਇਆ।

ਦਿਲ ਸੇ ਨਿਕਲੇਗੀ ਨਾ ਮਰ ਕਰ ਵਤਨ ਕੀ ਉਲਫਤ
ਮੇਰੀ ਮਿੱਟੀ ਸੇ ਭੀ ਖੁਸ਼ਬੂਏ ਵਤਨ ਆਏਗੀ।

ਸਾਮਰਾਜਵਾਦ ਮੁਰਦਾਬਾਦ, ਫਰੰਗੀ ਸਰਕਾਰ ਮੁਰਦਾਬਾਦ. ਇਸ ਤਰ੍ਹਾਂ ਦੀਆਂ ਜੋਸ਼ ਭਰੀਆਂ ਆਵਾਜਾਂ ਬਾਬ ਕਨੋਲੇ ਤੇ ਉਸ ਦੇ ਸਾਥੀ ਜੇਲ੍ਹ ਤੋਂ ਬਾਹਰ ਖੜੇ ਸੁਣ ਰਹੇ ਸਨ।

# ਸ਼ੰਕਾ ਨਵਿਰਤੀ

*ਸ਼ੰਕਾ : ਵਿਗਿਆਨੀਆਂ ਅਨੁਸਾਰ ਤਾਰੇ, ਗਲੈਕਸੀਆਂ, ਬ੍ਰਹਿਮੰਡ ਵਿੱਚ ਖਲਾਅ (ਖਾਲੀ ਥਾਂ) ਹੈ, ਇਹ ਖਾਲੀ ਥਾਂ ਕਿਥੋਂ ਤੱਕ ਹੈ ? ਕੀ ਇਸ ਬਾਰੇ ਵਿਗਿਆਨ ਨੇ ਅੰਦਾਜ਼ਾ ਲਾਇਆ ਹੈ ਕਿ ਗਲੈਕਸੀਆਂ ਤੋਂ ਅੱਗੇ ਖਾਲੀ ਕੀ ਹੈ ਜਾਂ ਇਹ ਕਿਥੇ ਖਤਮ ਹੁੰਦਾ ਹੈ ਜਾਂ ਨਹੀਂ ਹੁੰਦਾ ?*

*ਹਰਜੀਤ ਕੌਰ ਵਾਂਦਰ*

**ਨਵਿਰਤੀ :** ਬ੍ਰਹਿਮੰਡ ਬਾਰੇ ਮਨੁੱਖ ਨਿਰੰਤਰ ਖੋਜ ਵਿੱਚ ਜੁਟਿਆ ਹੋਇਆ ਹੈ, ਅੱਜ ਅਸੀਂ ਪਹਿਲਾਂ ਨਾਲੋਂ ਵਧੇਰੇ ਜਾਣਦੇ ਹਾਂ ਪਰ ਅਜੇ ਵੀ ਬਹੁਤ ਖੋਜ ਦੀ ਜਰੂਰਤ ਹੈ। ਹੁਣ ਤੱਕ ਦੀ ਖੋਜ ਅਨੁਸਾਰ ਮਨੁੱਖ ਨੇ ਸੂਰਜ ਮੰਡਲ, ਸਾਡੀ ਗਲੈਕਸੀ ਅਤੇ ਕਈ ਗੁਆਂਢੀ ਗਲੈਕਸੀਆਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਹੈ। ਪ੍ਰੰਤੂ ਬ੍ਰਹਿਮੰਡ ਦਾ ਅੰਤਮ ਸਿਰਾ ਕੀ ਹੈ ? ਇਸ ਬਾਰੇ ਵੱਖ-ਵੱਖ ਥਿਊਰੀਆਂ ਹਨ। ਕੁਝ ਵਿਗਿਆਨੀਆਂ ਅਨੁਸਾਰ ਬ੍ਰਹਿਮੰਡ ਨਿਰੰਤਰ ਫੈਲ ਰਿਹਾ ਹੈ, ਗਲੈਕਸੀਆਂ ਇੱਕ ਦੂਜੀ ਤੋਂ ਦੂਰ ਹੋ ਰਹੀਆਂ ਹਨ। ਕੁਝ ਵਿਗਿਆਨੀਆਂ ਅਨੁਸਾਰ ਖਲਾਅ ਅਸੀਮ ਹੈ ਪਰ ਮੈਟਰ (ਪਦਾਰਥ), ਗਲੈਕਸੀਆਂ (ਤਾਰਿਆਂ ਦੇ ਰੂਪ ਵਿੱਚ) ਰੂਪ-ਦਿੱਖ ਬਦਲਦੀਆਂ ਰਹਿੰਦਿਆਂ ਹਨ। ਅੱਜ ਬ੍ਰਹਿਮੰਡ ਬਾਰੇ ਹਾਸਲ ਗਿਆਨ ਤੋਂ ਅਨੁਮਾਨ ਲਾਏ ਜਾ ਰਹੇ ਹਨ। ਪ੍ਰੰਤੂ ਇੱਕ ਗੱਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਸਾਡੇ ਅਨੁਭਵ ਵਿੱਚ ਆਉਣ ਵਾਲੀ 'ਖਾਲੀ ਥਾਂ' 'ਅੰਤਸਿਰਾ' ਆਦਿ ਸੰਕਲਪ ਸਾਡੇ ਸਮੇਂ-ਸਥਾਨ ਅਨੁਸਾਰ ਹੈ। ਵਿਗਿਆਨੀਆਂ ਦਾ ਖਾਲੀ ਥਾਂ (ਖਲਾਅ) ਅਤੇ ਅੰਤਸਿਰਾ (ਅਸੀਮ) ਵੱਖਰੇ ਅਰਥ ਰਖਦੇ ਹਨ। ਵਿਗਿਆਨੀਆਂ ਨੂੰ ਤੁਹਾਡੇ ਪ੍ਰਸ਼ਨ ਦਾ ਪੱਕਾ ਵਿਗਿਆਨਕ ਉੱਤਰ ਦੇਣ ਵਿੱਚ ਅਜੇ ਮੁਸ਼ਕਲ ਹੈ ਕਿਉਂਕਿ ਵਿਗਿਆਨੀ ਸਿਰਫ਼ ਜਾਣਦੇ ਬਾਰੇ ਹੀ ਦਾਅਵਾ ਕਰਦੇ ਹਨ, 'ਨਾ ਜਾਣੇ' ਬਾਰੇ ਆਪਣੀ ਅਗਿਆਨਤਾ ਪ੍ਰਗਟ ਕਰਦਿਆਂ ਉਸ ਦੀ ਖੋਜ ਵਿੱਚ ਜੁਟ ਜਾਂਦੇ ਹਨ।

*ਸ਼ੰਕਾ : ਸਾਡੇ ਪਰਿਵਾਰ ਵਿੱਚ ਵਿਸ਼ਵਾਸ਼ ਹੈ ਕਿ 'ਜਦੋਂ ਸਾਡੇ ਖੱਬੇ ਹੱਥ ਵਿੱਚ ਖੁਰਕ ਹੁੰਦੀ ਹੈ ਤਾਂ ਰੁਪਏ ਮਿਲਦੇ ਹਨ, ਜੇਕਰ ਸੱਜੇ ਹੱਥ ਵਿੱਚ ਖੁਰਕ ਹੁੰਦੀ ਹੈ ਤਾਂ ਰੁਪਏ ਖਰਚ ਹੁੰਦੇ ਹਨ। ਇਸੇ ਤਰ੍ਹਾਂ ਪੈਰਾਂ ਤੇ ਖੁਰਕ ਹੋਣ ਨਾਲ ਕਿਤੇ ਅਚਾਨਕ ਜਾਣਾ ਪੈਂਦਾ ਹੈ।' ਕੀ ਇਸ ਸੱਚ ਹੈ ?*

*ਚਤਰ ਸਿੰਘ, ਪੁਲੀਸ ਕੁਆਰਟਰਜ਼, ਤਲਵੰਡੀ ਸਾਬੋ*

**ਨਵਿਰਤੀ :** ਪੰਜਾਬੀ ਸਮਾਜ ਵਿੱਚ ਪ੍ਰਚਲਤ ਹੋਰ ਵਹਿਮਾਂ ਵਾਂਗ ਇਹ ਵੀ ਇੱਕ ਫਜ਼ੂਲ ਦਾ ਵਹਿਮ ਹੈ, ਇਸ ਪਿਛੇ ਕੋਈ ਵਿਗਿਆਨਕ ਕਾਰਨ ਨਹੀਂ ਹੈ। ਹੱਥ ਜਾਂ ਪੈਰ ਉਪਰ ਖੁਰਕ ਦਾ ਕਾਰਨ ਕੋਈ ਸਰੀਰਕ/ਭੌਤਿਕ ਹੁੰਦਾ ਹੈ। ਮਾਨਸਿਕ ਉਤੇਜਨਾ ਜਾਂ ਬੇਚੈਨੀ ਕਾਰਨ ਵੀ ਸਰੀਰ ਦੇ ਕਿਸੇ ਅੰਗ ਉਪਰ ਖੁਰਕ ਮਹਿਸੂਸ ਹੋ ਸਕਦੀ ਹੈ ਪਰ ਇਸਨੂੰ ਲਾਭ-ਹਾਨ ਜਾਂ ਚੰਗੇ-ਮਾੜੇ ਨਾਲ ਜੋੜਨ ਦਾ ਕੋਈ ਤਾਰਕਿਕ ਅਧਾਰ ਨਹੀਂ ਹੈ। ਇਸ ਵਹਿਮ ਨੂੰ ਵਿਗਿਆਨਕ ਪੱਖ ਤੋਂ ਤੱਥਗਤ ਰੂਪ ਵਿੱਚ ਪੜਤਾਲ ਕਰਨ ਲਈ ਤੁਸੀਂ ਇਸ ਵਹਿਮ ਨੂੰ ਮੰਨਣ ਵਾਲਿਆਂ ਨੂੰ ਇੱਕ ਲੰਮੀ ਪੜਤਾਲ ਲਈ ਰਾਜ਼ੀ ਕਰੋ ਕਿ ਹੁਣ ਜਦੋਂ ਵੀ ਤੁਹਾਡੇ ਹੱਥ ਜਾਂ ਪੈਰ 'ਤੇ ਖੁਰਕ ਹੋਵੇ ਤਾਂ ਪਹਿਲਾਂ ਦੱਸ ਦੇਣਾ। ਉਸਨੂੰ ਨੋਟ ਕਰ ਲੈਣਾ ਅਤੇ ਇਸੇ ਪ੍ਰਕਾਰ ਉਨ੍ਹਾਂ ਦੇ ਦੱਸਣ ਤੋਂ ਬਾਅਦ ਚੰਗੇ ਜਾਂ ਮਾੜੇ ਕਾਰਜਾਂ ਦੀ ਲਿਸਟ ਬਣਾ ਲੈਣਾ। ਕੁਝ ਮਹੀਨਿਆਂ ਬਾਅਦ ਤੁਸੀਂ ਦੇਖੋਗੇ ਕਿ ਇੱਕ ਅੱਧ ਵਾਰੀ ਇਤਫ਼ਾਕ (ਲਾਅ ਆਫ਼ ਚਾਂਸ) ਨਾਲ ਭਾਵੇਂ ਵਹਿਮ ਸੱਚਾ ਹੋ ਜਾਵੇ ਬਹੁਤੀ ਵਾਰੀ ਵਹਿਮ ਝੂਠਾ ਹੀ ਸਾਬਤ ਹੁੰਦਾ ਹੈ।

*ਸ਼ੰਕਾ : ਕੁਝ ਵੈਦ ਲੋਕ ਦਾਅਦਾ ਕਰਦੇ ਹਨ ਕਿ ਪੂਰਨਮਾਸ਼ੀ ਦੀ ਰਾਤ ਨੂੰ ਖੀਰ (ਜੜ੍ਹੀਆਂ-ਬੂਟੀਆਂ ਵਾਲੀ) ਖਾਣ ਨਾਲ ਸਾਹ ਵਰਗੇ ਕਈ ਰੋਗ ਠੀਕ ਹੋ ਜਾਂਦੇ ਹਨ। ਕੀ ਇਹ ਸੱਚ ਹੈ ?*

*ਕਰਮਜੀਤ ਸਿੰਘ, ਬਠਿੰਡਾ।*

**ਨਵਿਰਤੀ :** ਅਸੀਂ ਜਾਣਦੇ ਹਾਂ ਕਿ ਚੰਦਰਮਾ ਧਰਤੀ ਦਾ ਉਪਗ੍ਰਹਿ ਹੈ ਅਤੇ ਇਸਦੀ ਆਪਣੀ ਕੋਈ ਰੋਸ਼ਨੀ ਨਹੀਂ ਹੈ, ਇਹ ਪੂਰਨਮਾਸ਼ੀ ਦੀ ਰਾਤ ਨੂੰ ਸੂਰਜ ਦੀ ਰੌਸ਼ਨੀ ਦਾ ਪਰਿਵਰਤਨ ਕਰਕੇ ਭੇਜਦਾ ਹੈ। ਜਿਵੇਂ ਮੂੰਹ ਦੇਖਣ ਵਾਲੇ ਸ਼ੀਸ਼ੇ ਨਾਲ ਹਨੇਰੇ ਕਮਰੇ ਵਿੱਚ ਲਿਸ਼ਕੋਰ ਮਾਰੀ ਜਾਂਦੀ ਹੈ। ਇਸ ਚਾਨਣੀ ਦੀਆਂ ਕਿਰਨਾਂ ਨਾਲ ਕਿਸੇ ਦੁਆਈ ਜਾਂ ਖੀਰ ਵਿੱਚ ਕੋਈ ਵਾਧੂ ਗੁਣ ਭਰ ਜਾਂਦੇ ਹੋਣ, ਇਸਦਾ ਕੋਈ ਵਿਗਿਆਨਕ ਅਧਾਰ ਨਹੀਂ ਹੈ। ਜੇ ਕੋਈ ਰੋਗੀ ਠੀਕ ਹੁੰਦਾ ਹੈ ਤਾਂ ਉਹ ਖਾਸ ਜੜ੍ਹੀ-ਬੂਟੀ ਜਾਂ ਦੁਆਈ ਜਾਂ ਜੜ੍ਹੀਆਂ-ਬੂਟੀਆਂ ਵਾਲੀ ਖੀਰ ਨਾਲ ਹੀ ਹੋ ਸਕਦਾ ਹੈ। ਵਿਗਿਆਨ ਅਨੁਸਾਰ ਚੰਦਰਮਾ ਦੀ ਚਾਨਣੀ (ਅਸਿੱਧੀ ਸੂਰਜੀ ਪ੍ਰਕਾਸ਼) ਨਾਲ ਕਿਸੇ ਵਿਸ਼ੇਸ਼ ਰੋਗ ਨੂੰ ਠੀਕ ਕਰਨ ਵਿੱਚ ਪ੍ਰਭਾਵਸ਼ਾਲੀ ਹੋਣ ਦੇ ਕੋਈ ਪ੍ਰਮਾਣ ਨਹੀਂ ਹਨ।

✲✲✲✲✲

ਬਹਿਸ ਜਾਰੀ ਹੈ -

# ਯੋਗ ਦਰਸ਼ਨ ਬਾਰੇ ਸਪਸ਼ਟੀਕਰਨ ਜਾਂ ਅਸਪਸ਼ਟੀਕਰਨ

*ਡਾ: ਦਲਬੀਰ ਸਿੰਘ*

ਡਾ. ਰਾਜਿੰਦਰਪਾਲ ਸਿੰਘ ਨੇ ਮਈ ਜੂਨ 1999 ਦੇ ਤਰਕਸ਼ੀਲ ਅੰਕ ਵਿੱਚ 'ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ' ਲੇਖ ਪ੍ਰਕਾਸ਼ਤ ਕਰਵਾਇਆ। ਇਸ ਲੇਖ ਉਪਰ ਡਾ. ਦਲਬੀਰ ਸਿੰਘ ਦਿੱਲੀ ਨੇ ਆਲੋਚਨਾਤਮਕ ਲਿਖਤ 'ਯੋਗ ਦਰਸ਼ਨ ਬਾਰੇ ਗਲਤ ਪਹੁੰਚ ਤੇ ਪੈਂਤਰਾਬਾਜੀ' ਭੇਜੀ। ਸੰਪਾਦਕ ਡਾ. ਰਜਿੰਦਰ ਪਾਲ ਸਿੰਘ ਨੇ ਮੇਰੀ ਇਸ ਲਿਖਤ ਦਾ ਅਗਲਾ ਹਿੱਸਾ ਕੱਟਕੇ ਅੱਧ ਪਚੱਧਾ ਲੇਖ ਤਰਕਸ਼ੀਲ ਦੇ ਸਤੰਬਰ ਅਕਤੂਬਰ 1999 ਅੰਕ ਵਿੱਚ ਛਾਪਕੇ, ਆਪਣੇ ਵੱਲੋਂ ਉਸ ਨਾਲ ਸ਼ਪਸ਼ਟੀਕਰਨ ਛਾਪਿਆ। ਡਾ. ਰਜਿੰਦਰਪਾਲ ਨੇ ਆਪਣੀਆਂ ਬੁਨਿਆਦੀ ਗਲਤੀਆਂ ਨੂੰ ਸਵੀਕਾਰ ਨਾ ਕਰਦੇ ਹੋਏ ਸਪਸ਼ਟੀਕਰਨ ਰਾਹੀ ਉਲਟਾ ਮੈਨੂੰ ਦੋਸ਼ੀ ਠਹਿਰਾਉਣ ਦਾ ਨਿਰਾਰਥਕ ਯਤਨ ਕੀਤਾ। ਸੰਪਾਦਕ ਡਾ. ਰਾਜਿੰਦਰਪਾਲ ਸਿੰਘ ਨੇ 'ਯੋਗ ਦਰਸ਼ਨ ਦੀ ਵਿਗਿਆਨਕ' ਚੀਰ ਫਾੜ 'ਚ ਕੇ. ਦਮੋਦਰਨ ਦੀ ਕਿਤਾਬ 'ਭਾਰਤੀਯ ਚਿੰਤਨ ਪਰੰਪਰਾ' ਵਿਚਲੇ 14 ਵੇਂ ਅਧਿਆਏ ਦੀਆਂ ਕਰੀਬ 26 ਲਾਈਨਾਂ ਚੋਰੀ ਕਰਕੇ ਛਾਪੀਆਂ ਸਨ। ਉਸਨੇ ਜੋ ਪਹਿਰੇ ਅਤੇ ਲਾਈਨਾਂ ਚੋਰੀ ਕੀਤੀਆਂ, ਉਨ੍ਹਾਂ ਦੀ ਫੋਟੋ ਸਟੇਟ ਕਾਪੀ ਵੀ ਮੇਰੇ ਵੱਲੋਂ ਭੇਜੀ ਗਈ। ਇਸ ਸਾਹਿਤਕ ਚੋਰੀ ਬਾਰੇ ਜ਼ਿਕਰ ਮੇਰੀ ਲਿਖਤ 'ਯੋਗ ਦਰਸ਼ਨ ਬਾਰੇ ਗਲਤ ਪਹੁੰਚ ਤੇ ਪੈਂਤਰਾਬਾਜੀ' ਦੇ ਮੁੱਖ ਭਾਗ ਵਿੱਚ ਕੀਤਾ ਗਿਆ ਸੀ। ਉਸ ਪੂਰਨ ਭਾਗ ਨੂੰ ਕੱਟਕੇ ਪਾਠਕਾਂ ਦੇ ਅੱਖੀਂ ਘੱਟਾ ਪਾਉਂਦੇ ਹੋਏ ਸੰਪਾਦਕ ਸਾਹਿਬ ਮੇਰੇ ਉਪਰ ਦੋਸ਼ ਥੱਪ ਰਹੇ ਹਨ ਕਿ ਮੈਂ ਚੋਰੀ ਕਰਨ ਵਰਗੇ ਇਲਜਾਮ ਲਗਾ ਰਿਹਾ ਹਾਂ। ਜੇਕਰ ਤਰਕਸ਼ੀਲ ਦੇ ਸੰਪਾਦਕ ਡਾ. ਰਜਿੰਦਰਪਾਲ ਵਿੱਚ ਹਿੰਮਤ ਹੈ ਤਾਂ ਉਹ ਮੇਰੇ ਲੇਖ ਦਾ ਸਾਹਿਤ ਚੋਰੀ ਤੇ ਹੇਰਾਫੇਰੀ ਵਾਲਾ ਹਿੱਸਾ ਛਾਪਣ ਤੇ ਨਾਲ ਮੇਰੇ ਵੱਲੋਂ ਭੇਜੀ ਫੋਟੋ ਸਟੇਟ ਕਾਪੀ ਵੀ ਛਾਪਣ ਤਾਂ ਕਿ ਅਸਲੀਅਤ ਸਾਹਮਣੇ ਆ ਸਕੇ।

ਜੇਕਰ ਤਰਕਸ਼ੀਲ ਅਦਾਰਾ ਤੇ ਜਥੇਬੰਦੀ ਆਪਣੇ ਸੰਪਾਦਕ ਰਜਿੰਦਰ ਪਾਲ ਸਿੰਘ ਨੂੰ ਅਜਿਹਾ ਕੁਝ ਕਰਨ ਉਪਰ ਰੋਕ ਨਹੀਂ ਲਗਾਉਂਦੀ ਤਾਂ ਜਥੇਬੰਦੀ ਤੇ 'ਤਰਕਸ਼ੀਲ' ਮੈਗਜ਼ੀਨ ਨੂੰ ਬਹੁਤ ਵੱਡੇ ਨੁਕਸਾਨ ਉਠਾਉਣੇ ਪੈਣਗੇ। ਮੈਂ ਡਾ. ਰਜਿੰਦਰਪਾਲ ਦੀ ਆਲੋਚਨਾ ਦੋਸਤਾਨਾ ਤੌਰ ਤੇ ਕੀਤੀ ਤਾਂ ਕਿ ਗਲਤੀਆਂ ਤੋਂ ਬਚਿਆ ਜਾ ਸਕੇ। ਮੈਨੂੰ ਨਹੀਂ ਸੀ ਪਤਾ ਕਿ ਮੈਂ ਭਰਿੰਡਾਂ ਦੇ ਖੱਖਰ ਨੂੰ ਹੱਥ ਪਾ ਲਿਆ ਹੈ। ਇਕ ਵਿਗਿਆਨਕ ਸੋਚ ਦੀ ਧਾਰਨੀ ਤਰਕਸ਼ੀਲ ਸੰਸਥਾ ਦੇ ਸੰਜੀਦਾ ਮੈਗਜ਼ੀਨ 'ਤਰਕਸ਼ੀਲ' ਦਾ ਸੰਪਾਦਕ ਗੰਭੀਰ ਗਲਤੀਆਂ ਕਰਦਾ ਹੋਇਆ ਵੀ ਪੈਰਾਂ ਤੇ ਪਾਣੀ ਨਾ ਪੈਣ ਦੇਵੇ ਤੇ ਅੱਖੜ ਵਤੀਰਾ ਧਾਰਨ ਕਰ ਲਵੇ, ਇਹ ਮੈਂ ਸੋਚ ਵੀ ਨਹੀਂ ਸਕਦਾ। ਮੇਰੇ ਵੱਲੋ ਤਰਕਸ਼ੀਲ ਨੂੰ ਲਿਖਤ ਭੇਜਣ ਦਾ ਮੰਤਵ ਮਿੱਤਰ ਸੰਪਾਦਕ ਰਜਿੰਦਰਪਾਲ ਸਿੰਘ ਨੂੰ ਸਮਝਾਉਣ ਤੇ ਗਲਤ ਸੋਧ ਅਖਤਿਆਰ ਕਰਨ ਤੋਂ ਵਰਜਣ ਤਕ ਸੀਮਤ ਸੀ। ਮੈਂ ਯੋਗ ਦਰਸ਼ਨ ਵਰਗੇ ਘਸੇ ਪਿਟੇ ਵਿਸ਼ੇ ਨੂੰ ਲੈਕੇ ਬਹਿਸ ਭੇੜ 'ਚ ਨਹੀਂ ਪੈਣਾ ਚਾਹੁੰਦਾ ਸੀ। ਇਸਦੇ ਹੁਣ ਮੁੱਖ ਜੁੰਮੇਵਾਰ ਸੰਪਾਦਕ ਰਜਿੰਦਰਪਾਲ ਸਿੰਘ ਹਨ ਜਿਨਾਂ ਮੇਰੇ ਲੇਖ ਦਾ ਅਗਲੇਰਾ ਹਿੱਸਾ ਕੱਟਕੇ, ਮੇਰੀ ਲਿਖਤ ਦਾ ਮੂੰਹ ਮੱਥਾ ਵਿਗਾੜਕੇ ਉਸ ਨਾਲ ਆਪਣਾ ਸਪਸ਼ਟੀਕਰਨ ਛਾਪਕੇ ਅਜਿਹੀਆਂ ਸਫਾਈਆਂ ਪੇਸ਼ ਕੀਤੀਆ ਹਨ ਜੋ ਉਲਟਾ ਚੋਰ ਕੋਤਵਾਲ ਨੂੰ ਡਾਟਣ ਵਾਲੀਆਂ ਹਨ, ਜਿੰਨਾਂ ਦਾ ਜਵਾਬ ਮਜਬੂਰਨ ਮੈਨੂੰ ਦੇਣਾ ਪੈ ਰਿਹਾ ਹੈ ਤਾਂ ਕਿ ਪਾਠਕਾਂ ਸਾਹਮਣੇ ਮੈਂ ਆਪਣਾ ਪੱਖ ਸਪਸ਼ਟ ਕਰ ਸਕਾਂ ਜੋ ਰਜਿੰਦਰਪਾਲ ਸਿੰਘ ਨੇ ਬੁਰੀ ਤਰਾਂ ਵਿਗਾੜ ਕੇ ਪੇਸ਼ ਕੀਤਾ ਹੈ। ਮੇਰੀ ਅਦਾਰਾ ਤਰਕਸ਼ੀਲ ਨੂੰ ਬੇਨਤੀ ਹੈ ਕਿ ਮੇਰੇ ਲੇਖ 'ਯੋਗ ਦਰਸ਼ਨ ਬਾਰੇ ਗਲਤ ਪਹੁੰਚ ਤੇ ਪੈਂਤਰੇਬਾਜੀ' ਵਾਲਾ ਸਾਹਿਤ ਚੋਰੀ ਤੇ ਹੇਰਾਫੇਰੀ ਵਾਲਾ ਹਿੱਸਾ ਇਸ ਲਿਖਤ ਸਮੇਤ ਨਵੰਬਰ-ਦਸੰਬਰ ਅੰਕ ਵਿਚ ਛਾਪਿਆ ਜਾਵੇ ਤਾਂ ਕਿ ਪਾਠਕਾਂ ਨੂੰ ਸਪਸ਼ਟ ਹੋ ਜਾਵੇ ਕਿ ਕੌਣ ਸਹੀ ਹੈ ਤੇ ਕੌਣ ਗਲਤ। ਮੈਨੂੰ ਬੇਹੱਦ ਅਫਸੋਸ ਹੈ ਕਿ ਅਦਾਰਾ ਤਰਕਸ਼ੀਲ ਨੇ ਡਾ. ਰਾਜਿੰਦਰਪਾਲ ਸਿੰਘ ਦਾ ਸਪਸ਼ਟੀਕਰਣ ਬਗੈਰ ਨਿਰੀਖਣ ਛਾਪਿਆ ਹੈ।

**ਸਪਸ਼ਟੀਕਰਣ ਜਾਂ ਅਸਪਸ਼ਟੀਕਰਨ :**

ਡਾ: ਰਾਜਿੰਦਰ ਪਾਲ ਸਿੰਘ ਨੇ ਸਫਾਈ ਪੇਸ਼ ਕਰਦਿਆਂ ਸਪਸ਼ਟੀਕਰਨ ਦੇ ਆਰੰਭ ਵਿਚ ਲਿਖਿਆ ਹੈ "ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ" ਇੱਕ ਪੂਰੀ ਪੁਸਤਕ 'ਭਾਰਤੀ ਦਰਸ਼ਨ ਦਾ ਵਿਗਿਆਨਕ ਅਧਿਐਨ ' ਦਾ ਹਿੱਸਾ ਹੈ । (ਸਤੰਬਰ-ਅਕਤੂਬਰ ਤਰਕਸ਼ੀਲ ਪੰਨਾ 17)

ਡਾ: ਰਾਜਿੰਦਰ ਪਾਲ ਸਿੰਘ ਨੂੰ ਕੀ ਹੱਕ ਹੈ ਕਿ ਉਹ ਕਿਸੇ ਲੇਖਕ ਦੀ ਕਿਤਾਬ ਦੇ ਇੱਕ ਹਿੱਸੇ "ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ" ਨੂੰ ਆਪਣੇ ਨਾਮ ਹੇਠ ਛਪਾ ਕੇ ਬੱਜਰ ਗਲਤੀ ਕਰਦੇ ਹੋਏ ਫਿਰ ਉਸ ਨੂੰ ਸਹੀ ਸਿੱਧ ਕਰਨ ਲਈ ਸਪਸ਼ਟੀਕਰਨ ਲਿਖ ਦੇਵੇ। ਕੀ ਡਾ. ਰਾਜਿੰਦਰਪਾਲ ਸਪਸ਼ਟ ਕਰਨਗੇ ਕਿ ਉਨ੍ਹਾਂ ਕਿਸ ਲੇਖਕ ਦੀ ਕਿਤਾਬ "ਭਾਰਤੀ ਦਰਸ਼ਨ ਦਾ ਵਿਗਿਆਨਕ ਅਧਿਐਨ" ਦਾ ਇੱਕ ਹਿੱਸਾ ਆਪਣੇ ਨਾਮ ਹੇਠ ਕਿਵੇਂ ਛਾਪਿਆ ਹੈ ?

ਦੂਜਾ ਨੁਕਤਾ ਡਾ: ਰਾਜਿੰਦਰ ਪਾਲ ਸਿੰਘ ਨੇ ਸਪਸ਼ਟੀਕਰਨ 'ਚ "ਭਾਰਤੀ ਦਰਸ਼ਨ ਦਾ ਵਿਗਿਆਨਕ ਅਧਿਐਨ" ਕਿਤਾਬ ਬਾਰੇ ਜਾਣਪਛਾਣ ਕਰਾਉਂਦੇ ਹੋਏ ਕਿਤਾਬ ਦੇ ਲੇਖਕ ਤੇ ਉਸ ਦੇ ਪਬਲਿਸ਼ ਹੋਣ ਤੇ ਪਬਲਿਸ਼ ਸਥਾਨ ਬਾਰੇ ਉੱਕਾ ਹੀ ਕੋਈ ਜਾਣਕਾਰੀ ਨਹੀਂ ਦਿੱਤੀ। ਅਸੀਂ ਪੁੱਛਦੇ ਹਾਂ "ਭਾਰਤੀ ਦਰਸ਼ਨ ਦਾ ਵਿਗਿਆਨਕ ਅਧਿਐਨ" ਕਿਤਾਬ ਦਾ ਲੇਖਕ ਕੌਣ ਹੈ ? ਇਸ ਨੂੰ ਕਿਸ ਅਦਾਰੇ ਨੇ ਕਿਹੜੀ ਪ੍ਰਿੰਟਿੰਗ ਪ੍ਰੈਸ ਕੋਲੋਂ ਛਪਵਾਇਆ ਹੈ ? ਅਜਿਹਾ ਕਿਹੜਾ ਲੇਖਕ ਹੈ ਜੋ ਆਪਣੀ ਕਿਤਾਬ ਦਾ ਹਿੱਸਾ ਤੁਹਾਡੇ ਨਾਂ ਹੇਠ ਛਾਪਣ ਦੀ ਇਜਾਜਤ ਦਿੰਦਾ ਹੈ ? ਇਹ ਤੁਹਾਡਾ ਸਪਸ਼ਟੀਕਰਨ ਨਹੀਂ ਬਲਕਿ ਘੋਰ ਅਸਪਸ਼ਟੀਕਰਨ ਹੈ । ਅਜਿਹਾ ਜਾਪਦਾ ਹੈ ਕਿ "ਦੇਵ ਪੁਰਸ਼ ਹਾਰ ਗਏ" ਕਿਤਾਬ ਵਾਂਗ ਭਾਰਤੀ ਦਰਸ਼ਨ ਦਾ ਵਿਗਿਆਨਕ ਅਧਿਐਨ ਕਿਤਾਬ ਪ੍ਰਸਿੱਧ ਹੋਵੇ ਜਿਸ ਨੂੰ ਸਭਨਾਂ ਤਰਕਸ਼ੀਲ ਆਗੂਆਂ ਨੇ ਪੜ੍ਹਿਆ ਹੋਵੇ ਫਿਰ ਉਸ ਕਿਤਾਬ ਦਾ ਇੱਕ ਹਿੱਸਾ ਤੁਸੀਂ ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ ਵਜੋਂ ਆਪਣੇ ਨਾਂ ਹੇਠ ਛਾਪਣ ਦਿਓ ਤੇ ਉਸ ਉਪਰ ਅਦਾਰਾ ਤਰਕਸ਼ੀਲ ਤੇ ਸੰਪਾਦਕੀ ਬੋਰਡ ਨੂੰ ਕੋਈ ਵੀ ਇਤਰਾਜ ਨਾ ਹੋਵੇ। ਇਵੇਂ ਹੀ ਕੱਲ ਨੂੰ ਤੁਸੀਂ 'ਦੇਵ ਪੁਰਸ਼ ਹਾਰ ਗਏ' ਪੁਸਤਕ ਦਾ ਕੋਈ ਹਿੱਸਾ ਛਪਵਾ ਲਵੋਂਗੇ।



ਇਹ ਕਿਹੋ ਜਿਹੀ ਤਰਕਸ਼ੀਲ ਮੈਗਜ਼ੀਨ ਦੀ ਸੰਪਾਦਨਾ ਕਰ ਰਹੇ ਹੋ ਦੋਸਤੋ ! ਅਦਭੁਤ ਹੈ ਇਹ ਤੁਹਾਡਾ ਸਪਸ਼ਟੀਕਰਨ ।

**ਪਤੰਜਲੀ ਬਾਰੇ ਅਸਪਸ਼ਟੀਕਰਨ :**

ਪਤੰਜਲੀ ਕੀ ਯੋਗ ਸੂਤਰਾਂ ਦਾ ਲਿਪੀਕਾਰ ਸੀ ਜਾਂ ਲੇਖਕ ਬਾਰੇ ਸਪਸ਼ਟੀਕਰਨ ਦਿੰਦੇ ਹੋਏ ਡਾ: ਰਜਿੰਦਰਪਾਲ ਬੜੇ ਤੈਸ਼ 'ਚ ਆ ਕੇ ਲਿਖਦੇ ਹਨ "ਮੈਂ ਪਤੰਜਲੀ ਨੂੰ ਸਿਰਫ ਲਿਪੀਕਾਰ ਹੀ ਨਹੀਂ ਸਗੋਂ ਉਸ ਨੂੰ ਲੇਖਕ ਮੰਨਦਾ ਹਾਂ । (ਤਰਕਸ਼ੀਲ ਸਤੰਬਰ ਪੰਨਾ 18) ਭਾਵ ਰਜਿੰਦਰ ਪਾਲ ਅਨੁਸਾਰ ਪਤੰਜਲੀ ਲਿਪੀਕਾਰ/ਸੰਪਾਦਕ ਵੀ ਹੈ ਤੇ ਲੇਖਕ ਵੀ ਹੈ। ਇਹ ਮੰਨਣ ਜਾਂ ਨਾ ਮੰਨਣ ਦਾ ਸਵਾਲ ਨਹੀਂ। ਅਸਲੀ ਸਵਾਲ ਹੈ ਡਾਕਟਰ ਸਾਹਿਬ ਨੇ ਇਹ ਨਿਰਣਾ ਕਿੱਥੋਂ ਕਰ ਲਿਆ ਕਿ ਪਤੰਜਲੀ ਯੋਗ ਸੂਤਰਾਂ ਵਿਚੋਂ ਕਿਹੜੇ ਯੋਗ ਸੂਤਰਾਂ ਦਾ ਲੇਖਕ ਹੈ ਤੇ ਕਿਹੜੇ ਯੋਗ ਸੂਤਰਾਂ ਦਾ ਲਿਪੀਕਾਰ/ਸੰਪਾਦਕ ? ਅਜਿਹਾ ਨਿਰਣਾ ਕਰਨ ਦਾ ਤੁਹਾਡੇ ਪਾਸ ਕੀ ਠੋਸ ਆਧਾਰ ਹੈ ? ਡਾ: ਰਾਜਿੰਦਰਪਾਲ ਬਿਨਾਂ ਪਤੰਜਲੀ ਦੇ ਯੋਗ ਸੂਤਰਾਂ ਦੇ ਖਰੜੇ ਤੇ ਬਿਨਾਂ ਇਨ੍ਹਾਂ ਯੋਗ ਸੂਤਰਾਂ ਦੀ ਨਿਰਖ ਪਰਖ ਕਰਨ ਦੇ ਉਪਰੋਕਤ ਨਿਰਨਾ ਕਰ ਲੈਂਦੇ ਹਨ ਜਿੰਨਾਂ 'ਚ ਕੋਈ ਦਮ ਨਹੀਂ । ਜਦੋਂ ਪਤੰਜਲੀ ਯੋਗ ਸੂਤਰਾਂ ਦਾ ਅਸਲੀ ਹੱਥ ਲਿਖਤ ਖਰੜਾ ਹੀ ਉਪਲਭਦ ਨਹੀਂ ਫਿਰ ਪਤੰਜਲੀ ਨੂੰ ਸੰਪਾਦਕ ਜਾਂ ਲੇਖਕ ਮੰਨਣ ਦੇ ਦਾਅਵੇ ਬਿਲਕੁਲ ਨਿਰਮੂਲ ਹਨ। ਇਸੇ ਕਰਕੇ ਮੈਂ ਲਿਖਿਆ ਸੀ ਕਿ ਅਜਿਹੀ ਬਹਿਸ 'ਚ ਡਾਕਟਰ ਸਾਹਿਬ ਨੂੰ ਨਹੀਂ ਪੈਣਾ ਚਾਹੀਦਾ ਪਰੰਤੂ ਡਾ: ਰਾਜਿੰਦਰ ਪਾਲ ਜੀ ਆਪਣੇ ਪ੍ਰਤਿਭਾਸ਼ਾਲੀ ਗਿਆਨ ਅਤੇ ਅਥਾਹ ਕਿਤਾਬੀ ਅਧਿਐਨ ਦੇ ਫੋਕੇ ਘਮੰਡ 'ਚ ਅਜਿਹਾ ਕੁਝ ਕਰੀ ਜਾ ਰਹੇ ਹਨ ਤੇ ਸੰਪਾਦਕੀ ਬੋਰਡ ਪਤਾ ਨਹੀਂ ਕਿਵੇਂ ਇਹ ਸਭ ਛਾਪੀ ਜਾ ਰਿਹਾ ਹੈ। ਅੱਗੋਂ ਫਿਰ ਉਹ ਮੈਨੂੰ ਹੰਕਾਰੀ ਲਹਿਜੇ 'ਚ ਪੁੱਛਦੇ ਹਨ "ਦੱਸ ਹੋਰ ਕਿਹੜੇ ਯੋਗ ਸੂਤਰ ਤੇ ਲੇਖਕ ਪਤੰਜਲੀ ਤੋਂ ਪਹਿਲਾਂ ਹੋਏ। ਜੋ ਤੂੰ ਕਿਤਾਬਾਂ ਬਾਰੇ ਦੱਸਿਆ ਹੈ ਉਹ ਤਾਂ ਮੈਂ ਪਹਿਲਾਂ ਹੀ ਪੜ੍ਹ ਰੱਖੀਆਂ ਹਨ।" ਅਭਿਮਾਨੀ ਵਿਅਕਤੀ ਲਈ ਸੁਝਾਅ ਮੰਨਣਾ ਤੇ ਗਿਆਨ ਹਾਸਲ ਕਰਨਾ ਕਾਫੀ ਮੁਸ਼ਕਲ ਹੁੰਦਾ ਹੈ ਕਿਉਂਕਿ ਉਹ ਦੂਸਰਿਆਂ ਦੀ ਗੱਲਬਾਤ ਸੁਨਣ ਜਾਂ ਸੁਝਾਅ ਮੰਨਣ ਨੂੰ ਆਪਣੀ ਹੇਠੀ ਸਮਝਦੇ ਹਨ। ਸੋ ਤਰਕਸ਼ੀਲ ਪਾਠਕਾਂ ਨੂੰ ਯੋਗ ਸੂਤਰ ਬਾਰੇ ਜਾਣਕਾਰੀ ਦੇਣਾ ਮੇਰਾ ਫਰਜ ਹੈ। ਯੋਗ ਦਰਸ਼ਨ ਇੱਕ ਬ੍ਰਾਹਮਣਵਾਦੀ ਫਲਸਫਾ ਹੈ ਜੋ ਗੁਲਾਮਦਾਰੀ ਯੁੱਗ ਦੌਰਾਨ ਪੈਦਾ ਹੋਇਆ। ਸੋ ਪਤੰਜਲੀ ਤੋਂ ਪਹਿਲਾਂ ਯੋਗ ਸੂਤਰਾਂ ਦੇ ਅਨੇਕਾਂ ਬ੍ਰਾਹਮਣ ਰਿਸ਼ੀ ਮੁਨੀ ਤੇ ਯੋਗੀ ਲਿਖਾਰੀ ਹੋਏ ਹਨ। ਪਤੰਜਲੀ ਤੋਂ ਪਹਿਲਾਂ ਮਹਾਂਕਾਵਿ ਸੰਗ੍ਰਹਿਆਂ, ਰਮਾਇਣ ਤੇ ਮਹਾਂਭਾਰਤ ਵਿਚ ਯੋਗ ਸੂਤਰ ਮਿਲਦੇ ਹਨ। ਉਨਾਂ ਤੋਂ ਇਲਾਵਾ ਉਪਨਿਸ਼ਦਾਂ ਤੇ ਪੁਰਾਣਾ ਵਿਚ ਅਨੇਕਾਂ ਯੋਗ ਸੂਤਰ ਦਰਜ ਹਨ। ਖਾਸ ਤੌਰ ਤੇ ਯੋਗ ਅਭਿਆਸ ਬਾਰੇ 40 ਦੇ ਕਰੀਬ ਉਪਨਿਸ਼ਦ ਲਿਖੇ ਗਏ ਜਿਵੇਂ ਯੋਗ ਚੂੜਾਮਣੀ ਉਪਨਿਸ਼ਦ, ਮਹੋ ਉਪਨਿਸ਼ਦ, ਯੋਗ ਕੁੰਡਲੀ ਉਪਨਿਸ਼ਦ, ਰੁਦਰਾਖਸ਼ ਜਯਾਲੀ ਉਪਨਿਸ਼ਦ, ਯੋਗ ਵਸਿਸ਼ਠ ਉਪਨਿਸ਼ਦ ਅਤੇ ਸਰਭੈ ਉਪਨਿਸ਼ਦ ਆਦਿ । ਇਨ੍ਹਾਂ ਤੋਂ ਇਲਾਵਾ ਏਤਰੇ ਬ੍ਰਾਹਮਣ, ਮੈਤਰੀ, ਬ੍ਰਹਿਦਵਾਇਕ ਉਪਨਿਸ਼ਦਾਂ ਵਿਚ ਵੀ ਯੋਗ ਸੂਤਰ ਦਰਜ ਹਨ । ਇਹ ਤਾਂ ਡਾ: ਰਾਜਿੰਦਰ ਪਾਲ ਹੀ ਸੋਚ ਸਕਦੇ ਹਨ ਕਿ ਗੁਲਾਮਦਾਰੀ ਯੁਗ ਅੰਦਰ ਬੁੱਧੀਮਾਨ ਸੰਸਕ੍ਰਿਤ ਗਿਆਤਾ ਬ੍ਰਾਹਮਣਾਂ ਨੂੰ ਇੱਕੋ ਇੱਕ ਲਿਖਾਰੀ ਪਤੰਜਲੀ ਹੀ ਮਿਲਿਆ ਜਿਸ ਨੇ ਨਾਸਤਕ ਯੋਗ ਸੂਤਰ ਤਿਆਰ ਕਰਕੇ ਉਸ ਨੂੰ ਈਸ਼ਵਰਵਾਦ ਦੀ ਚਾਸ਼ਨੀ ਲਗਾ ਦਿੱਤੀ ਸੀ । ਦੂਜੀ ਗੱਲ ਪਤੰਜਲੀ ਤੋਂ ਪਹਿਲਾਂ ਸੰਸਕ੍ਰਿਤ ਲਿਪੀ 'ਚ ਵੇਦ ਤੇ ਉਪਨਿਸ਼ਦ ਲਿਖੇ ਜਾ ਚੁੱਕੇ ਸਨ ਫਿਰ ਭਲਾ ਯੋਗ ਦਰਸ਼ਨ ਦੇ ਸੂਤਰ ਬ੍ਰਾਹਮਣਵਾਦੀਆਂ ਵਲੋਂ ਲਿਖਣੇ ਕੀ ਮੁਸ਼ਕਿਲ ਸਨ ਉਨ੍ਹਾਂ ਵਲੋਂ ਅਨੇਕਾਂ ਯੋਗ ਸੂਤਰ ਲਿਖੇ ਗਏ ਤੇ ਲਿਖਵਾਏ ਗਏ ਸਨ। ਅਜਿਹੀ ਅਸਪਸ਼ਟਤਾ ਮੇਰੇ ਮਿੱਤਰ ਡਾ; ਰਾਜਿੰਦਰ ਪਾਲ ਕੋਲ ਹੈ ਜੋ ਪਤੰਜਲੀ ਨੂੰ ਪੜ੍ਹ ਪੜ੍ਹ ਸੁਣ ਸੁਣ ਇੱਕੋ ਇੱਕ ਯੋਗ ਸੂਤਰਾਂ ਦਾ ਲੇਖਕ ਮੰਨੀ ਬੈਠੇ ਹਨ।

**ਯੋਗ ਦਰਸ਼ਨ ਅੰਦਰ ਈਸ਼ਵਰਵਾਦ ਬਾਰੇ ਗੰਧਲਾਪਣ :**

ਮੈਂ ਬਿਲਕੁਲ ਸਾਫ ਸਪਸ਼ਟ ਲਫ਼ਜਾਂ ਵਿਚ ਲਿਖਿਆ ਸੀ ਕਿ ਯੋਗ ਦਰਸ਼ਨ ਗੁਲਾਮਦਾਰੀ ਯੁੱਗ ਦੀ ਮਾਲਕ ਸ਼੍ਰੇਣੀ ਦੇ ਵਿਹਲੜ ਬ੍ਰਾਹਮਣਾਂ ਤੇ ਐਸ਼ ਪ੍ਰਸਤਾਂ ਦੀ ਦੇਣ ਹੈ ਜੋ ਸਰੀਰਕ ਪੈਦਾਵਾਰੀ ਮਿਹਨਤ ਵੰਡ ਨੂੰ ਘਿਰਣਾ ਕਰਦੇ ਹੋਏ ਆਪਣੀ ਸਰੀਰਕ ਸੰਭਾਲ ਲਈ ਯੋਗ ਆਸਨਾਂ, ਕਸਰਤਾਂ ਵਗੈਰਾ ਦੀ ਵਰਤੋਂ ਕਰਦੇ ਸਨ ਅਤੇ ਉਨ੍ਹਾਂ ਵਲੋਂ ਵਿਚਾਰਧਾਰਕ ਤੌਰ ਤੇ ਲੋਕਾਂ ਨੂੰ ਗੁੰਮਰਾਹ ਕਰਨ ਲਈ ਯੋਗ ਅਭਿਆਸ, ਕਸਰਤਾਂ, ਖੇਡਾਂ ਆਦਿ ਨੂੰ ਜਾਦੂ ਮੰਤਰਾਂ ਦੇਵਤਿਆਂ ਤੇ ਈਸ਼ਵਰਵਾਦ ਨਾਲ ਪੂਰਨ ਰੂਪ ਵਿਚ ਜੋੜ ਕੇ ਯੋਗ ਅਭਿਆਸ ਨੂੰ ਯੋਗ ਦਰਸ਼ਨ ਬਣਾ ਧਰਿਆ ਸੀ।

ਪਰੰਤੂ ਰਾਜਿੰਦਰ ਪਾਲ ਜੀ ਯੋਗ ਦਰਸ਼ਨ ਨੂੰ ਨਾਸਤਿਕ ਘੋਸ਼ਿਤ ਕਰਦੇ ਕਰਦੇ ਈਸ਼ਵਰਵਾਦ ਦੀ ਗਾਰ 'ਚ ਫਸ ਕੇ ਸਵੈ ਵਿਰੋਧੀ ਪੁਜੀਸ਼ਨਾਂ ਲੈਣ ਲੱਗ ਪਏ ਹਨ। ਇਹ ਉਨ੍ਹਾਂ ਦਾ ਬੁੱਧੀਮਾਨੀ ਹੰਕਾਰ ਹੈ ਜੋ ਇਹ ਸਭ ਉਨ੍ਹਾਂ ਤੋਂ ਕਰਵਾ ਰਿਹਾ ਹੈ। ਇੱਕ ਪਾਸੇ ਉਹ ਦਾਅਵਾ ਕਰਦੇ ਹਨ 'ਈਸ਼ਵਰ ਸੇਵਾ ਦਾ ਸਿਧਾਂਤ ਯੋਗ ਦਾ ਮੂਲ ਸਿਧਾਂਤ ਨਹੀਂ ਜਾਪਦਾ ਕਿਉਂਕਿ ਆਰੰਭਕ ਯੁਗ ਵਿਚ ਤਾਂ ਈਸ਼ਵਰ ਦੀ ਸੰਕਲਪਨਾ ਨਹੀਂ ਸੀ।' (ਮਈ ਤਰਕਸ਼ੀਲ ਪੰਨਾ 14)। "ਯੋਗ ਦਾਰਸ਼ਨਿਕਾਂ ਦਾ ਆਪਣੀ ਨਾਸਤਿਕ ਪ੍ਰਣਾਲੀ ਵਿਚ ਈਸ਼ਵਰ ਦੀ ਸੰਕਲਪਨਾ ਨੂੰ ਸ਼ਾਮਿਲ ਕਰਨ ਦਾ ਮਨੋਰਥ ਕੇਵਲ ਧਾਰਮਿਕ ਲੋਕਾਂ ਨੂੰ ਸੰਤੁਸ਼ਟ ਕਰਨਾ ਸੀ।" (ਮਈ-ਤਰਕਸ਼ੀਲ ਪੰਨਾ 12) ਤੇ ਫੇਰ ਯੋਗ ਨੂੰ ਸ਼ੁੱਧ ਰੂਪ ਵਿਚ ਨਾਸਤਿਕ ਸਾਬਤ ਕਰਨ ਲਈ ਰਿਚਰਡ ਗਾਰਬੇ ਦਾ ਹਵਾਲਾ ਪੇਸ਼ ਕੀਤਾ ਹੈ। "ਯੋਗ ਸੂਤਰ ਵਿਚ ਈਸ਼ਵਰ ਨਾਲ ਸਬੰਧਤ ਅੰਸ਼ ਇੱਕ ਚੀਜ਼ ਤੋਂ ਅਸਬੰਧਤ ਹਨ। ਸਪਸ਼ਟ ਹੀ ਇਹ ਸਾਡੀ ਸੰਕਲਪਨਾਂ ਦਾ ਈਸ਼ਵਰ ਨਹੀਂ ਹੈ।" ਫਿਰ ਡਾ: ਰਾਜਿੰਦਰ ਪਾਲ ਸਿੰਘ ਯੋਗ ਦਰਸ਼ਨ ਨੂੰ ਗੈਰ-ਈਸ਼ਵਰਵਾਦੀ ਤੇ ਨਾਸਕਿਤ ਹੋਣ ਬਾਰੇ ਈਸ਼ਵਰ ਭਗਤ ਰਾਧਾ ਕ੍ਰਿਸ਼ਨ ਹਿੰਦੂ ਫਿਲਾਸਫਰ ਦਾ ਹਵਾਲਾ ਪੇਸ਼ ਕਰਦੇ ਹਨ "ਡਾ: ਰਾਧਾ ਕ੍ਰਿਸ਼ਨ ਮੰਨਦੇ ਹਨ ਯੋਗ ਦਰਸ਼ਨ ਦਾ ਵਿਅਕਤੀਗਤ ਈਸ਼ਵਰ ਉਸ ਪ੍ਰਣਾਲੀ ਦੇ ਬਾਕੀ ਭਾਗ ਨਾਲ ਬਹੁਤ ਸਬੰਧਤ ਹੈ ...... ਈਸ਼ਵਰ ਇੱਕ ਪੁਰਸ਼ ਵਿਸ਼ੇਸ਼ ਹੈ ਨਾ ਕਿ ਬ੍ਰਹਿਮੰਡ ਦਾ ਸਿਰਜਕ ਤੇ ਪਾਲਕ ਹੈ।"(ਤਰਕਸ਼ੀਲ ਉਹੀ ਪੰਨਾ)

'ਯੋਗ ਦਰਸ਼ਨ ਰੂਪ ਵਿਚ ਨਾਸਤਿਕ ਦਰਸ਼ਨ ਸੀ ।..... ਪਰ ਸਮਕਾਲੀ ਦਬਾਵਾਂ ਅਧੀਨ ਈਸ਼ਵਰ ਦੀ ਸੰਕਲਪਨਾ ਨੂੰ ਮੰਨਣ ਲਈ ਮਜਬੂਰ ਹੋ ਗਿਆ। ਉਸ ਦੀ ਇਹ ਮਜਬੂਰੀ ਸਪਸ਼ਟ ਦਿਖਾਈ ਦਿੰਦੀ ਹੈ।' ਉਪਰੋਕਤ ਠੋਸ ਤੱਥ ਸਪਸ਼ਟ ਕਰਦੇ ਹਨ ਕਿ ਡਾ: ਰਾਜਿੰਦਰ ਪਾਲ ਨੇ ਯੋਗ ਦਰਸ਼ਨ ਨੂੰ ਨਾਸਤਿਕ ਸਾਬਤ ਕਰਨ ਲਈ ਪੂਰਾ ਜੋਰ ਲਗਾਇਆ ਜਦੋਂ ਕਿ ਮੈਂ ਆਪਣੀ ਲਿਖਤ ਵਿਚ ਟਿੱਪਣੀਆਂ ਕਰਦੇ ਹੋਏ ਯੋਗ ਦਰਸ਼ਨ ਨੂੰ ਈਸ਼ਵਰਵਾਦੀ ਸਿੱਧ ਕੀਤਾ ਹੈ।

ਦੂਜੇ ਪਾਸੇ ਡਾ: ਰਾਜਿੰਦਰ ਪਾਲ ਸਵੈ ਵਿਰੋਧੀ ਪੁਜੀਸ਼ਨ ਲੈਂਦੇ ਹੋਏ ਲਿਖਦੇ ਹਨ "ਮੈਂ ਇਹ ਕਿਤੇ ਨਹੀਂ ਲਿਖਿਆ ਕਿ ਪਤੰਜਲੀ ਦਾ ਯੋਗ ਸੂਤਰ ਨਾਸਤਿਕ ਸੀ ।" (ਸਤੰਬਰ ਅੰਕ ਤਰਕਸ਼ੀਲ ਪੰਨਾ 18) ਡਾ: ਰਾਜਿੰਦਰ ਪਾਲ ਨੂੰ ਧਿਆਨ ਗੋਚਰੇ ਹੋਣਾ ਚਾਹੀਦਾ ਹੈ ਕਿ ਬਹਿਸ ਯੋਗ

ਦਰਸ਼ਨ ਦੇ ਈਸ਼ਵਰਵਾਦੀ ਜਾਂ ਨਾਸਤਿਕ ਹੋਣ ਬਾਰੇ ਸੀ ਨਾ ਕਿ ਪਤੰਜਲੀ ਦੇ ਯੋਗ ਸੂਤਰਾਂ ਦੇ ਈਸ਼ਵਰਵਾਦੀ ਹੋਣ ਬਾਰੇ ਸੀ। ਤੁਹਾਡੇ ਵਲੋਂ ਯੋਗ ਦਰਸ਼ਨ ਨੂੰ ਨਾਸਤਿਕ ਸਾਬਤ ਕਰਨ ਲਈ ਇਸ ਪ੍ਰਸੰਗ ਵਿਚ ਹੀ ਉਪਰੋਕਤ ਹਵਾਲੇ ਪੇਸ਼ ਕੀਤੇ ਹਏ ਹਨ। ਤੁਸੀਂ ਇਹ ਸਿੱਟਾ ਕੱਢਿਆ ਹੈ ਕਿ ਸ਼ਾਂਖ ਤੇ ਕਪਿਲ ਤੇ ਪਤੰਜਲੀ ਦੇ ਯੋਗ ਸੂਤਰਾਂ ਅੰਦਰ ਸਮਕਾਲੀ ਦਬਾਵਾਂ ਅਧੀਨ ਈਸ਼ਵਰਵਾਦ ਨੂੰ ਸ਼ਾਮਿਲ ਕੀਤਾ ਗਿਆ ਸੀ ਜਿਸ ਨੂੰ ਰੱਦ ਕਰਦੇ ਹੋਏ ਮੈਂ ਯੋਗ ਦਰਸ਼ਨ ਨੂੰ ਈਸ਼ਵਰਵਾਦੀ ਦਰਸਾ ਕੇ ਤੁਹਾਡੀ ਗਲਤ ਧਾਰਨਾ ਉਪਰ ਟਿੱਪਣੀ ਕੀਤੀ ਸੀ। ਅਧਿਆਤਮਵਾਦੀ ਵਿਚਾਰਧਾਰਾ ਨਾਲ ਸਖਤ ਟੱਕਰ ਲੈਣ ਵਾਲੇ ਸ਼ਾਂਖ, ਨਿਆਏ ਤੇ ਵੈਸ਼ਿਸ਼ਕ ਪ੍ਰਾਚੀਨ ਪਦਾਰਥਵਾਦੀ ਪ੍ਰਣਾਲੀਆਂ ਦੇ ਦਾਰਸ਼ਨਿਕ, ਡਰਪੋਕ ਜਾਂ ਕਾਇਰ ਨਹੀਂ ਸਨ ਜਿਨ੍ਹਾਂ ਨੇ ਈਸ਼ਵਰਵਾਦੀ ਦੀ ਛਤਰੀ ਓੜ ਲਈ ਹੋਵੇ, ਇਹ ਤੁਹਾਡੇ ਤੇ ਦੇਵੀ ਪ੍ਰਸਾਦ ਚਟੋਪਾਧਿਆ ਦੇ ਗਲਤ ਵਿਚਾਰ ਹਨ।

ਡਾ: ਰਾਜਿੰਦਰ ਪਾਲ ਯੋਗ ਦਰਸ਼ਨ ਨੂੰ ਪਹਿਲਾਂ ਸ਼ੁੱਧ ਨਾਸਤਿਕ ਵਾਦੀ ਤੇ ਹੁਣ ਈਸ਼ਵਰਵਾਦੀ ਦਰਸਾਉਣ ਦੇ ਗੰਧਲੇਪਣ 'ਚ ਫਸ ਚੁੱਕੇ ਹਨ। ਡਾ: ਸਾਹਿਬ ਫਿਰ ਘਬਰਾਹਟ 'ਚ ਲਿਖਦੇ ਹਨ " ਮੇਰੀ ਇਸ ਧਾਰਨਾ ਦਾ ਅਧਾਰ ਦੇਬੀ ਪ੍ਰਸਾਦ ਚਟੋਪਾਧਿਆ, ਰਿਚਰਡ ਗਾਰਬੇ ਤੇ ਰਾਧਾਕ੍ਰਿਸ਼ਨ ਦੇ ਵਿਚਾਰ ਹਨ ਜੇ ਇਸ ਨੂੰ ਟਿੱਪਣੀਕਾਰ ਨਹੀਂ ਮੰਨਦਾ ਤਾਂ ਇਸ ਵਿਚ ਮੇਰਾ ਕੀ ਕਸੂਰ ਹੈ। (ਸਤੰਬਰ-ਤਰਕਸ਼ੀਲ ਪੰਨਾ 19) ਤੁਹਾਡਾ ਇਸ ਵਿਚ ਇਹ ਵੱਡਾ ਕਸੂਰ ਹੈ ਕਿ ਤੁਸੀਂ ਬਗੈਰ ਸੋਚੇ ਸਮਝੇ ਉਪਰੋਕਤ ਵਿਦਵਾਨਾਂ ਦੇ ਹਵਾਲੇ ਠੱਪ ਕੇ ਯੋਗ ਦਰਸ਼ਨ ਨੂੰ ਨਾਸਤਿਕ ਵਾਦੀ ਸਿੱਧ ਕਰਨ ਤੱਕ ਚਲੇ ਗਏ ਹੋ। ਮੈਂ ਐਂਵੇ ਨਹੀਂ ਲਿਖਿਆ ਸੀ ਕਿ ਤੁਸੀਂ ਵਿਦਵਾਨਾਂ ਦੇ ਬਿਨਾਂ ਸੋਚੇ ਸਮਝੇ ਕਥਨ ਹਵਾਲੇ ਠੱਪ ਕੇ ਯੋਗ ਦਰਸ਼ਨ ਦੀ ਚੀਰਫਾੜ ਕਰਨ ਲੱਗ ਪਏ ਹੋ ਜਿਸ ਦਾ ਸਿੱਟਾ ਈਸ਼ਵਰਵਾਦ ਦੀ ਗੰਧਲ ਚੋਥ ਵਿਚੋਂ ਨਿਕਲਿਆ ਹੈ। ਪਹਿਲਾਂ ਤੁਹਾਨੂੰ ਯੋਗ ਦਰਸ਼ਨ ਨਾਸਤਿਕਵਾਦੀ ਤੇ ਹੁਣ ਈਸ਼ਵਰਵਾਦੀ ਨਜ਼ਰ ਆਉਣ ਲੱਗ ਪਿਆ ਹੈ। ਇੱਸ ਪੱਖੋਂ ਮਜਬੂਰ ਤੇ ਕਸੂਰਵਾਰ ਹੋ। ਟਿੱਪਣੀਕਾਰ ਨੂੰ ਐਂਵੇਂ ਮੰਨਣ ਦੇ ਵਾਸਤੇ ਪਾਉਂਦੇ ਹੋ।

## ਸਰੀਰਕ ਮਿਹਨਤ ਵੰਡ ਬਾਰੇ ਬੇਸਮਝੀ

ਡਾ: ਰਾਜਿੰਦਰ ਪਾਲ ਸਿੰਘ ਯੋਗ ਦਰਸ਼ਨ ਨੂੰ ਸਮਾਜੀ ਸ਼੍ਰੇਣੀ ਦੀ ਵੰਡ ਦੀ ਉਪਜ ਅਰਧ ਮਨੋਂ ਮੰਨਦਾ ਹੋਇਆ ਫੇਰ ਮੱਤਾਂ ਦੇਣ ਲਗਦਾ ਹੈ "ਯੋਗ ਦੀ ਕਾਢ ਨੂੰ ਨਿਰੋਲ ਗੁਲਾਮ ਮਾਲਕਾਂ ਤੱਕ ਹੀ ਸੀਮਿਤ ਕਰ ਦੇਣਾ ਵੀ ਸ਼ਾਇਦ ਠੀਕ ਨਾ ਹੋਵੇ। ਗੁਲਾਮ ਮਾਲਕਾਂ ਦੀ ਵੰਡ ਦੀ ਥਾਂ ਜੇ ਮਾਨਸਿਕ ਤੇ ਸਰੀਰਕ ਮਿਹਨਤ ਵੰਡ ਨੂੰ ਹੀ ਧਿਆਨ ਵਿਚ ਰੱਖੀਏ " (ਸਤੰਬਰ ਤਰਕਸ਼ੀਲ ਪੰਨਾ 18) ਮਾਰਕਸਵਾਦੀ ਆਰਥਿਕ ਰਾਜਨੀਤਕ ਵਿਧੀ ਅਨੁਸਾਰ ਸਭ ਤੋਂ ਪਹਿਲਾਂ ਕੱਚਘਰੜ ਸਾਂਝੀਵਾਲਤਾ ਦਾ ਯੁੱਗ ਗੁਲਾਮਦਾਰੀ ਸ਼੍ਰੇਣੀ ਯੁੱਗ 'ਚ ਤਬਦੀਲ ਹੋਇਆ। ਦੋ ਵੱਡੀਆਂ ਗੁਲਾਮ ਮਾਲਕ ਤੇ ਗੁਲਾਮ ਸ਼੍ਰੇਣੀਆਂ ਪੈਦਾ ਹੋਈਆਂ। ਉਨ੍ਹਾਂ ਦੀ ਸਥਾਪਤੀ ਤੋਂ ਬਾਅਦ ਹੀ ਗੁਲਾਮ ਸ੍ਰੇਣੀ ਦੀ ਰਾਜ ਸੱਤਾ ਤੇ ਪੈਦਾਵਾਰੀ ਸਾਧਨਾਂ ਉਤੇ ਪੂਰਨ ਸਥਾਪਤੀ ਤੋਂ ਬਾਅਦ ਸਰੀਰਕ ਤੇ ਬੌਧਿਕ ਵੰਡ ਪ੍ਰਣਾਲੀ ਸ਼ੁਰੂ ਹੋਈ। ਸਭ ਤੋਂ ਵੱਧ ਧਿਆਨ ਕੇਂਦਰ ਸਮਾਜੀ ਸ਼੍ਰੇਣੀ ਵੰਡ ਨੂੰ ਧਿਆਨ 'ਚ ਰੱਖੇ ਬਗੈਰ ਸਰੀਰਕ-ਮਾਨਸਿਕ ਵੰਡ ਪ੍ਰਣਾਲੀ ਨੂੰ ਸ਼ਾਇਦ ਧਿਆਨ 'ਚ ਰੱਖਣ ਦਾ ਅਰਥ ਨਹੀਂ ਰਹਿ ਜਾਂਦਾ। ਦੂਜੀ ਗੱਲ ਮੱਤਾਂ ਦੇਣ ਤੋਂ ਪਹਿਲਾਂ ਇਸ ਦ੍ਰਿਸ਼ਟੀਕੋਣ ਨੂੰ ਲੇਖ ਦੇਣੋਂ ਖੁੰਝ ਕਿਵੇਂ ਗਏ। ਤੀਜੀ ਅਹਿਮ ਗੱਲ ਮਿਹਨਤ ਵੰਡ ਪ੍ਰਣਾਲੀ ਬਾਰੇ ਵੀ ਡਾਕਟਰ ਸਾਹਿਬ ਨੂੰ ਸਹੀ ਗਿਆਨ ਨਹੀਂ ਕਿਉਂਕਿ ਉਹ ਯੋਗ ਅਭਿਆਸਾਂ ਤੇ ਕਸਰਤਾਂ ਕਰਨ ਨੂੰ ਵੀ ਸਰੀਰਕ ਮਿਹਨਤ ਸਮਝਦੇ ਹਨ। ਜਦੋਂ ਕਿ ਸਰੀਰਕ ਮਿਹਨਤ ਵੰਡ ਪ੍ਰਣਾਲੀ ਦਾ ਅਰਥ ਇੱਕ ਅਜਿਹੀ ਸਰੀਰਕ ਮਿਹਨਤ ਤੋਂ ਹੈ ਜਿਸ ਰਾਹੀਂ ਵਾਧੂ ਉਤਪਾਦਨ ਕੀਤਾ ਜਾਂਦਾ ਹੈ ਜਿਸ ਦਾ ਅੱਗੋਂ ਸੋਸ਼ਣ ਹੁੰਦਾ ਹੈ। ਮਾਰਕਸਵਾਦੀ ਫਿਲਾਸਫਰਾਂ ਨੇ ਕਦੇ ਵੀ ਮੁੰਗਲੀਆਂ ਫੇਰਨ, ਕੁਸ਼ਤੀ ਕਰਨ ਅਤੇ ਯੋਗ ਆਸਨਾਂ ਨੂੰ ਸਰੀਰਕ ਮਿਹਨਤ ਵੰਡ ਪ੍ਰਣਾਲੀ ਵਜੋਂ ਨਹੀਂ ਦਰਸਾਇਆ ਜਿਸ ਕਰਕੇ ਸੋ ਸ਼ਿਤ ਗੁਲਾਮ ਸ਼੍ਰੇਣੀ ਵਲੋਂ ਫੌਜੀ ਮਸ਼ਕਾਂ ਕਰਨ, ਕਵਾਇਦਾਂ ਕਰਨ, ਪਹਿਲਵਾਨੀ ਤੇ ਯੋਗਾ ਰਾਹੀਂ ਕਸਰਤਾਂ ਕਰਨ ਨੂੰ ਸਰੀਰਕ ਮਿਹਨਤ ਵੰਡ ਪ੍ਰਣਾਲੀ 'ਚ ਨਹੀਂ ਜੋੜਿਆ ਜਾ ਸਕਦਾ ਕਿਉਂਕਿ ਡਾ: ਰਾਜਿੰਦਰ ਪਾਲ ਇਹ ਦੱਸਣਾ ਚਾਹੁੰਦੇ ਹਨ ਕਿ ਸ਼ਾਸ਼ਕ ਗੁਲਾਮ ਮਾਲਕ ਸ੍ਰੇਣੀ ਸਿਰਫ ਵਿਹਲੜ, ਢਿੱਲੜ ਤੇ ਬੌਧਿਕ ਕਾਰਜ ਹੀ ਨਹੀਂ ਕਰਦੇ ਸਗੋਂ ਸੱਤਾ ਭੇੜ ਕਰਦੇ ਹੋਏ ਮਾਲਕ ਸਰੀਰਕ ਪੱਖੋਂ ਤਕੜੇ ਅਤੇ ਗੁਲਾਮਾਂ ਨੂੰ ਕਾਬੂ ਕਰਕੇ ਰਖਦੇ ਸਨ ਭਾਵ ਸਰੀਰਕ ਮਿਹਨਤ ਕਰਦੇ ਸਨ। ਇਸ ਲਈ ਮਾਲਕ ਵੀ ਸਰੀਰਕ ਮਿਹਨਤ ਕਰਦੇ ਸਨ। ਫਿਰ ਭਲਾਂ ਸਮਾਜ ਸਰੀਰਕ ਤੇ ਮਾਨਸਿਕ ਵੰਡ ਪ੍ਰਣਾਲੀ ਵਿਚ ਕਿਵੇਂ ਵੰਡਿਆ ਗਿਆ ?

**ਦੇਬੀ ਪ੍ਰਸਾਦ ਚਟੋਪਾਧਿਆ ਬਾਰੇ ਸਪਸ਼ਟੀਕਰਨ :** ਡਾ: ਰਾਜਿੰਦਰ ਪਾਲ ਨੇ ਦੇਬੀ ਪ੍ਰਸਾਦ ਚਟੋਪਾਧਿਆ ਦੇ ਫਲਸਫੇ ਬਾਰੇ ਜੋ ਨਿਰਨਾ ਕੀਤਾ ਹੈ, ਉਸ ਨੂੰ ਖੁਦ ਚਟੋਪਾਧਿਆ ਵੀ ਸ਼ਵੀਕਾਰ ਨਹੀਂ ਕਰੇਗਾ। ਉਨ੍ਹਾਂ ਦੇ ਫਲਸਫੇ ਬਾਰੇ ਰਾਜਿੰਦਰ ਪਾਲ ਨੇ ਨਿਚੋੜ ਕੱਢਿਆ ਹੈ " ਉਹ ਕੇਵਲ ਜਾਦੂ ਚਿੰਤਨ ਅਤੇ ਧਰਮ ਚਿੰਤਨ ਨੂੰ ਵੱਖਰਾ ਕਰਕੇ ਇਹ ਦੱਸਦਾ ਹੈ ਕਿ ਜਾਦੂ ਚਿੰਤਨ ਵਿਚ ਪਦਾਰਥਵਾਦੀ ਅੰਸ਼ ਪਏ ਸਨ ਜਦੋਂ ਕਿ ਧਰਮ ਚਿੰਤਨ ਸ਼ੁੱਧ ਵਿਚਾਰਵਾਦੀ ਫਲਸਫਾ ਹੈ।" (ਸਤੰਬਰ-ਤਰਕਸ਼ੀਲ ਪੰਨਾ 19) ਪਹਿਲੀ ਗੱਲ ਦੇਵੀ ਪ੍ਰਸਾਦ ਚਟੋਪਾਧਿਆ ਨੇ ਧਰਮ ਚਿੰਤਨ ਅੰਦਰ ਪਦਾਰਥਵਾਦ ਦੀ ਹੀ ਨਹੀਂ ਸਗੋਂ ਦਵੰਧਵਾਦੀ ਪਦਾਰਥਵਾਦ ਦੀ ਖੋਜ ਕਰ ਵਿਖਾਈ ਹੈ। ਉਸ ਅਨੁਸਾਰ ਜੈਨ ਧਰਮ ਤੇ ਬੁੱਧ ਧਰਮ ਸ਼ੁੱਧ ਵਿਚਾਰਵਾਦੀ ਫਲਸਫਾ ਨਹੀਂ । ਉਨ੍ਹਾਂ ਅੰਦਰ ਪਦਾਰਥਵਾਦ ਵੱਡੀ ਪੱਧਰ ਤੇ ਪਾਇਆ ਜਾਂਦਾ ਹੈ। ਦੇਬੀ ਪ੍ਰਸਾਦ ਨੇ ਬੁੱਧ ਮੱਤ ਤੇ ਧਰਮ ਨੂੰ ਦਵੰਧਵਾਦੀ ਪਦਾਰਥਵਾਦੀ ਫਲਸਫਾ ਘੋਸ਼ਿਤ ਕਰਕੇ ਉਸ ਦੀ ਤੁਲਨਾ ਦਵੰਦਵਾਦੀ, ਪਦਾਰਥਵਾਦੀ ਫਿਲਾਸਫਰ ਹਰਕੁਲੀਟਸ ਨਾਲ ਕੀਤੀ ਹੈ । ਇਸ ਤਰ੍ਹਾਂ ਦੇਬੀ ਪ੍ਰਸਾਦ ਹਿੰਦੂ ਮੀਮਾਂਸਾ ਫਲਸਫੇ ਨੂੰ ਈਸ਼ਵਰਵਾਦੀ, ਦੇਵਤਾਵਾਦੀ ਦਰਸਾਉਣ ਦੀ ਥਾਂ ਪਦਾਰਥਵਾਦੀ ਘੋਸ਼ਿਤ ਕਰਦਾ ਹੈ। (ਪੜ੍ਹੋ ਦੇਬੀ ਪ੍ਰਸਾਦ ਦੀ ਕਿਤਾਬ 'ਭਾਰਤੀਅ ਦਰਸ਼ਨ ਮੇਂ ਕਿਆ ਜੀਵਤ ਕਿਆ ਮ੍ਰਿਤ')

ਇਸ ਤਰ੍ਹਾਂ ਦੇਬੀ ਪ੍ਰਸਾਦ ਲੋਕਾਇਤ ਕਿਤਾਬ ਅੰਦਰ ਪ੍ਰਾਚੀਨ ਜਾਦੂ ਮੰਤਰਾਂ, ਟੂਣਿਆਂ ਆਦਿ ਚੋਂ ਪਦਾਰਥਕ ਅੰਸ਼ ਨਹੀਂ ਲੱਭਦਾ ਸਗੋਂ ਉਲਟਾ ਉਨ੍ਹਾਂ ਨੂੰ ਪਦਾਰਥਵਾਦੀ ਫਲਸਫੇ ਚਾਰਵਾਕ, ਲੋਕਾਇਤ, ਸ਼ਾਂਖ ਵਿਸ਼ੇਸ਼ਕ ਤੇ ਨਿਆਇ ਦਾ ਆਧਾਰ ਸਥਾਪਿਤ ਕਰਦੇ ਹਨ। ਜਿਸ ਬਾਰੇ ਮੈਂ ਆਪਣੇ ਲੇਖ 'ਚ ਦੇਬੀ ਪ੍ਰਸਾਦ ਦੇ ਹਵਾਲੇ ਪੇਸ਼ ਕੀਤੇ ਹਨ। ਇਸ ਨੁਕਤੇ ਨੂੰ ਝੁਠਲਾਉਣਾ ਤੁਹਾਡੇ ਲਈ ਬਹੁਤ ਮੁਸ਼ਕਲ ਹੈ।

## ਯੋਗ ਦਰਸ਼ਨ ਦੇ ਗਲਤ ਸਿੱਟੇ

ਡਾ: ਰਾਜਿੰਦਰ ਪਾਲ ਯੋਗ ਦਰਸ਼ਨ ਵਿਚੋਂ "ਯੋਗ ਦੇ ਯਮ ਅਧੀਨ ਆਉਂਦੇ ਪੰਜ ਮਹਾਂਵਰਤਾਂ ਨੂੰ ਪ੍ਰਸੰਗ ਅਨੁਸਾਰ ਅਪਣਾਇਆ ਜਾ ਸਕਦਾ ਹੈ (ਤਰਕਸ਼ੀਲ-ਮਈ, ਪੰਨਾ 14) ਵਰਗੇ ਅਨੇਕਾਂ ਗਲਤ ਸਿੱਟੇ ਕੱਢ ਬੈਠਦੇ ਹਨ ਜਿਨਾਂ ਉਪਰ ਮੇਰੇ ਵਲੋਂ ਟਿੱਪਣੀ ਕੀਤੀ ਗਈ। ਉਸ ਦੀ



ਸਮਝ ਨੂੰ ਵਗਾੜ ਕੇ ਡਾ: ਸਾਹਿਬ ਨੇ ਬੌਖਲਾਹਟ ਵਿਚ ਆ ਕੇ ਸਪਸ਼ਟੀਕਰਨ ਪੇਸ਼ ਕੀਤਾ ਹੈ "ਅਧਿਆਪਕ ਬੱਚਿਆਂ ਨੂੰ ਆਖਿਆ ਕਰਨਗੇ, ਮਨ ਖਿੰਡਾ ਕੇ ਪੜ੍ਹੋ। ਮਨ ਲਾ ਕੇ ਪੜ੍ਹਨਾ ਮਨ੍ਹਾਂ ਹੈ। (ਸਤੰਬਰ ਤਰਕਸ਼ੀਲ, ਪੰਨਾ 20) ਇਸ ਕਿਸਮ ਦੀਆਂ ਨਕਾਰਾਤਮਕ ਤੁੱਕ ਬੱਧ ਟਿੱਪਣੀਆਂ ਕਰਨਾ ਆਪਣੀ ਦਿਮਾਗੀ ਭੜਾਸ ਕੱਢਣ ਤੋਂ ਬਗੈਰ ਕੁਝ ਨਹੀਂ। ਡਾ: ਸਾਹਿਬ ਦਾ ਇਸ ਗੱਲੋਂ ਮੁਨਕਰ ਹੋਣਾ "ਮਨ ਨੂੰ ਕਿਸੇ ਵਿਸ਼ੇ ਤੇ ਇਕਾਗਰ ਕਰਕੇ ਹੱਲ ਲੱਭਿਆ ਜਾ ਸਕਦਾ ਹੈ, ਮੈਂ ਇਹ ਕਿਤੇ ਨਹੀਂ ਲਿਖਿਆ। (ਸਤੰਬਰ-ਤਰਕਸ਼ੀਲ ਪੰਨਾ 20)

ਜੇਕਰ ਡਾ: ਸਾਹਿਬ ਥੋੜ੍ਹੀ ਜਿੰਨੀ ਵੀ ਹੋਸ਼ ਹਵਾਸ ਨਾਲ "ਮਨ ਲਾ ਕੇ ਪੜ੍ਹਨ" ਤਾਂ ਉਨ੍ਹਾਂ ਨੇ ਮਈ ਜੂਨ ਅੰਕ ਤਰਕਸ਼ੀਲ ਦੇ ਪੰਨਾ 25 ਉਪਰ ਲਿਖਿਆ ਹੈ, "ਮਨ ਨੂੰ ਕਿਸੇ ਵੀ ਵਿਸ਼ੇ ਉਤੇ ਇਕਾਗਰ ਕਰਕੇ ਸਮੱਸਿਆ ਦਾ ਹੱਲ ਲੱਭਿਆ ਜਾ ਸਕਦਾ ਹੈ।" ਅਜਿਹੀ ਗੈਰ ਵਿਗਿਆਨਕ ਸੋਚ ਨੂੰ ਮੈਂ ਤੱਥਾਂ ਰਾਹੀਂ ਰੱਦ ਕਰਦੇ ਹੋਏ ਸਮੱਸਿਆ ਦੇ ਹੱਲ ਲੱਭਣ ਦੀ ਵਿਧੀ ਪੇਸ਼ ਕੀਤੀ ਸੀ। ਜਿਸ ਉਪਰ ਡਾ. ਸਾਹਿਬ ਨੇ 'ਮਨ ਖਿੰਡਾ ਕੇ ਪੜ੍ਹੋ ਮਨ ਭਟਕਾ ਕੇ ਪੜ੍ਹੋ' ਵਰਗੀਆਂ ਗੈਰ ਸੰਜੀਦਾ ਟਿੱਪਣੀਆਂ ਰਾਹੀਂ ਆਪਣੇ ਹੰਕਾਰੀ ਸੁਭਾਅ ਦਾ ਹੀ ਇਜਹਾਰ ਕੀਤਾ ਹੈ।

ਇਸੇ ਤਰ੍ਹਾਂ ਡਾਕਟਰ ਸਾਹਿਬ ਵਲੋਂ ਗਲਤ ਸਿੱਟਾ ਕਢਿਆ ਗਿਆ ਹੈ ਕਿ ਹਲਕਾ ਸਵੈ-ਸੰਮੋਹਨ ਹੀ ਧਿਆਨ ਹੈ। ਜਿਵੇਂ ਉਨ੍ਹਾਂ ਲਿਖਿਆ ਹੈ "ਸਵੈ-ਸੰਮੋਹਨ ਲਈ ਕੋਸ਼ਿਸ਼ ਕਰਨੀ ਧਾਰਨਾ ਹੈ। ਕੋਸ਼ਿਸ਼ ਵਿਚ ਸਫਲ ਹੋ ਜਾਣਾ ਭਾਵ ਹਲਕਾ ਸਵੈ-ਸੰਮੋਹਨ ਹੀ ਧਿਆਨ ਹੈ।" (ਜੂਨ-ਤਰਕਸ਼ੀਲ ਪੰਨਾ 15) ਡਾ: ਰਾਜਿੰਦਰ ਪਾਲ ਜੀ ਦੀ ਉਪਰੋਕਤ ਧਾਰਨਾ ਦਾ ਜਵਾਬ ਮੈਂ ਸਾਰੇ ਤਰਕਸ਼ੀਲ ਮਿੱਤਰਾਂ ਕੋਲੋਂ ਲੈਣਾ ਚਾਹੁੰਦਾ ਹਾਂ ਕਿ ਜਦੋਂ ਤਰਕਸ਼ੀਲ ਦੋਸਤ ਕਿਸੇ ਸਮੱਸਿਆ ਉਪਰ ਧਿਆਨ ਕੇਂਦਰਤ ਕਰਦੇ ਹਨ ਉਦੋਂ ਹਲਕੇ ਸਵੈ-ਸੰਮੋਹਿਤ ਹੋ ਜਾਂਦੇ ਹਨ। ਫਰਜ ਕਰੋ ਉਹ ਕਿਸੇ ਮਾਨਸਿਕ ਰੋਗੀ ਦਾ ਰੋਗ ਦੂਰ ਕਰਨ ਲਈ ਉਸ ਨੂੰ ਸੰਮੋਹਤ ਕਰਦੇ ਹਨ ਤੇ ਉਸ ਉਪਰ ਧਿਆਨ ਕੇਂਦਰਤ ਕਰਦੇ ਹੋਏ ਖੁਦ ਵੀ ਹਲਕੇ ਸਵੈ ਸੰਮੋਹਨ ਹੋ ਜਾਂਦੇ ਹਨ ? ਅਜਿਹੀਆਂ ਗੈਰ ਵਿਗਿਆਨਕ ਧਾਰਨਾਵਾਂ ਨੂੰ ਵਿਗਿਆਨਕ ਕਹਿ ਕੇ ਲਾਗੂ ਕਰਨ ਲਈ ਜੋਰ ਦੇਣਾ ਸੰਪਾਦਕ ਵਲੋਂ ਗਲਤ ਨਤੀਜੇ ਤੇ ਪਹੁੰਚਣ ਤੋਂ ਬਗੈਰ ਕੁਝ ਨਹੀਂ।

ਅੰਤਮ ਸਤਰਾਂ ਵਿਚ ਡਾ: ਸਾਹਿਬ ਲਿਖਦੇ ਹਨ "ਅੱਜ ਦੇ ਪ੍ਰਸੰਗ ਵਿਚ ਯੋਗ ਮਨ ਅਤੇ ਸਰੀਰ ਲਈ ਹੋਰ ਕਸਰਤਾਂ ਵਾਂਗ ਇੱਕ ਕਸਰਤ ਤੋਂ ਵੱਧ ਹੋਰ ਕੋਈ ਅਰਥ ਨਹੀਂ ਰੱਖਦਾ।"

ਇਹ ਠੀਕ ਹੈ ਕਿ ਯੋਗ ਰਾਹੀਂ ਵਿਹਲੜ ਬੰਦਾ ਸਰੀਰਕ ਕਸਰਤਾਂ ਕਰ ਸਕਦਾ ਹੈ ਪਰ ਯੋਗ ਰਾਹੀਂ ਮਨ ਦੀਆਂ ਕਸਰਤਾਂ ਕਿਵੇਂ ਕੀਤੀਆਂ ਜਾਂਦੀਆਂ ਹਨ ? ਇੱਕ ਤਰਕਸ਼ੀਲ ਸੰਪਾਦਕ ਹੋਣ ਦੇ ਨਾਤੇ ਕੀ ਡਾਕਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਮਨ ਮਨੁੱਖੀ ਸਰੀਰ ਦਾ ਕਿਹੜਾ ਅੰਗ ਹੈ। ਕਿਉਂਕਿ ਸਰੀਰਕ ਵਿਗਿਆਨ ਸਰੀਰ ਅੰਦਰ ਕਿਸੇ ਮਨ ਨਾਮ ਦੇ ਅੰਗ ਦੀ ਪੁਸ਼ਟੀ ਨਹੀਂ ਕਰਦਾ। ਜੇਕਰ ਉਹ ਦਿਮਾਗ ਨੂੰ ਹੀ ਮਨ ਆਖਦੇ ਹਨ ਤਾਂ ਇਹ ਹੋਰ ਵੀ ਗਲਤ ਧਾਰਨਾ ਹੈ। ਯੋਗ ਦਰਸ਼ਨ ਅਨੁਸਾਰ ਸਰੀਰ ਅੰਦਰ ਮਨ ਇੱਕ ਕੁੰਡਲੀ ਨੁਮਾ ਕਲਪਿਤ ਅੰਗ ਹੈ। ਯੋਗ ਅਭਿਆਸ ਦੀ ਵਿਸ਼ੇਸ਼ ਵਿਧੀ ਰਾਹੀਂ ਮਨ ਕੁੰਡਲੀ ਨੂੰ ਜਾਗਰਿਤ ਕੀਤਾ ਜਾਂਦਾ ਹੈ ।

ਡਾ. ਰਾਜਿੰਦਰ ਪਾਲ ਨੂੰ ਮੇਰੀ ਬੇਨਤੀ ਹੈ ਕਿ ਉਹ ਤਰਕਸ਼ੀਲ ਮੈਗਜੀਨ ਦੇ ਸੰਪਾਦਕ ਹੋਣ ਦੇ ਨਾਤੇ ਯੋਗ ਦਰਸ਼ਨ ਵਰਗੇ ਘਸੇ ਪਿਟੇ ਵਿਸ਼ਿਆਂ ਦੀ ਥਾਂ ਨਵੇਂ ਨਰੋਏ ਵਿਸ਼ਿਆਂ ਦਾ ਅਧਿਐਨ ਕਰਕੇ ਸਹੀ ਸੇਧ ਅਖਤਿਆਰ ਕਰਨ। ਐਵੇਂ ਅੱਕੀਂ ਪਲਾਹੀਂ ਹੱਥ ਪੈਰ ਮਾਰਨ ਨਾਲ ਤਰਕਸ਼ੀਲ ਲਹਿਰ ਦਾ ਅਤੇ ਮੈਗਜੀਨ ਦਾ ਕੋਈ ਭਲਾ ਨਹੀਂ ਹੋਣਾ।

# ਪੁਨਰ-ਸਪਸ਼ਟੀਕਰਨ

*ਰਾਜਿੰਦਰਪਾਲ ਸਿੰਘ*

ਤਰਕਸ਼ੀਲ ਮਈ 1999 ਦੇ ਅੰਕ ਵਿਚ ਮੇਰਾ ਲੇਖ, 'ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ' ਛਪਿਆ ਸੀ। ਇਸ ਸਬੰਧ ਵਿੱਚ ਡਾ. ਦਲਬੀਰ ਸਿੰਘ, ਦਿੱਲੀ ਨੇ ਇੱਕ ਲੰਮਾ ਲੇਖ 'ਯੋਗ ਦਰਸ਼ਨ ਬਾਰੇ ਗਲਤ ਪਹੁੰਚ ਤੇ ਪੈਂਤਰੇਬਾਜੀ' ਪ੍ਰਤੀਕਰਮ ਵਜੋਂ ਭੇਜਿਆ ਸੀ। ਉਹਨਾਂ ਨੂੰ ਰਜਿਸਟਰਡ ਪੱਤਰ ਰਾਹੀਂ ਤੁਰੰਤ ਜਵਾਬ ਵੀ ਦੇ ਦਿੱਤਾ ਸੀ ਤੇ ਉਨ੍ਹਾਂ ਦੇ ਲੇਖ ਸਮੇਤ ਆਪਣਾ ਸਪਸ਼ਟੀਕਰਨ ਤਰਕਸ਼ੀਲ ਦੇ ਸੰਪਾਦਕੀ ਬੋਰਡ ਅੱਗੇ ਰੱਖਿਆ ਸੀ। ਸੰਪਾਦਕੀ ਬੋਰਡ ਨੇ ਉਨ੍ਹਾਂ ਦੇ ਲੇਖ ਦਾ ਜ਼ਰੂਰੀ ਹਿੱਸਾ ਅਤੇ ਜਰੂਰੀ ਸਪਸ਼ਟੀਕਰਨ ਸਤੰਬਰ 99 ਦੇ ਅੰਕ ਵਿੱਚ ਛਾਪਿਆ ਸੀ। ਇਸ ਬਾਰੇ ਉਹਨਾਂ ਦੀ ਮੋੜਵੀਂ ਟਿੱਪਣੀ 'ਯੋਗ ਦਰਸ਼ਨ ਬਾਰੇ ਸਪਸ਼ਟੀਕਰਨ ਜਾਂ ਅਸਪਸ਼ਟੀਕਰਨ' ਪ੍ਰਾਪਤ ਹੋਈ ਹੈ। ਇਸ ਸਬੰਧੀ ਮੇਰੀ ਬੇਨਤੀ ਇਸ ਪ੍ਰਕਾਰ ਹੈ :-

- ਭਾਰਤੀ ਦਰਸ਼ਨ ਬਾਰੇ ਤਰਕਸ਼ੀਲ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਪੰਜਾਬੀ ਭਾਸ਼ਾ ਵਿਚ ਕੋਈ ਪੁਸਤਕ ਨਹੀਂ ਮਿਲਦੀ। ਭਾਰਤੀ ਦਰਸ਼ਨ ਦੇ ਵੱਖ ਵੱਖ ਸੰਕਲਪਾਂ ਦੇ ਠੀਕ ਗਲਤ ਹੋਣ ਬਾਰੇ ਜਾਂ ਉਨ੍ਹਾਂ ਦੇ ਪੈਦਾ ਹੋਣ ਬਾਰੇ ਪਾਠਕ ਅਕਸਰ ਵਿਗਿਆਨਕ ਵਿਆਖਿਆ ਪੁੱਛਦੇ ਰਹਿੰਦੇ ਸਨ। ਇਸ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਮੇਰੀ ਜਿੰਮੇਵਾਰੀ ਇੱਕ ਪੁਸਤਕ ਲਿਖਣ ਦੀ ਲਾਈ ਸੀ। ਪੁਸਤਕ ਕਿਉਂਕਿ ਆਮ ਪਾਠਕਾਂ ਲਈ ਲਿਖੀ ਜਾਣੀ ਸੀ ਇਸ ਕਾਰਨ ਇਸ ਵਿਚ ਸਬੰਧਤ ਹਵਾਲੇ ਦੇਣ ਦੀ ਅਕਾਦਮਿਕ ਵਿਧੀ ਨਹੀਂ ਵਰਤੀ ਸਗੋਂ ਭੂਮਿਕਾ ਵਿਚ ਸਬੰਧਤ ਪੁਸਤਕਾਂ ਦੇ ਨਾਂ ਦੱਸ ਕੇ ਅੱਗੇ ਕੇਵਲ ਵਿਦਵਾਨ ਦਾ ਨਾਂ ਹੀ ਦਿੱਤਾ ਗਿਆ ਹੈ। ਇਸ ਪੁਸਤਕ ਵਿਚ ਪਹਿਲਾਂ ਹਰ ਦਾਰਸ਼ਨਿਕ ਸਕੂਲ ਦੇ ਮੋਢੀਆਂ/ਗਰੰਥਾਂ ਮੂਲ ਸੰਕਲਪਾਂ ਬਾਰੇ ਆਮ ਜਾਣਕਾਰੀ ਦਿੱਤੀ ਗਈ ਹੈ ਅਤੇ ਪਿੱਛੋਂ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਆਖਿਆ ਕੀਤੀ ਗਈ ਹੈ। ਇਸ ਪੁਸਤਕ ਦਾ ਖਰੜਾ ਤਰਕਸ਼ੀਲ ਸੁਸਾਇਟੀ ਦੀ ਪ੍ਰਕਾਸ਼ਨ ਕਮੇਟੀ ਦੇ ਮੈਂਬਰਾਂ ਅਤੇ ਹੋਰ ਵਿਦਵਾਨਾਂ ਦੀ ਸਲਾਹ ਨਾਲ ਸੋਧਿਆ ਜਾ ਰਿਹਾ ਹੈ। ਇਸ ਪੁਸਤਕ ਵਿਚਲੇ ਕੁਝ ਲੇਖ ਤਰਕਸ਼ੀਲ ਮੈਗਜ਼ੀਨ ਵਿੱਚ ਰਾਇ ਮਸ਼ਵਰੇ ਅਤੇ ਵਿਚਾਰ ਵਟਾਂਦਰੇ ਲਈ ਹੀ ਛਾਪੇ ਗਏ ਹਨ। ਪੁਸਤਕ ਬਾਰੇ ਜਾਂ ਪੁਸਤਕ ਵਿਚਲੇ ਲੇਖਾਂ ਬਾਰੇ ਜਿਹੜੇ ਵੀ ਵਿਦਵਾਨਾਂ ਦੀ ਰਾਇ ਆਈ ਹੈ ਉਸ ਸਾਰੀ ਦਾ ਸਵਾਗਤ ਹੈ ਪਰ ਇਹ ਜਰੂਰੀ ਨਹੀਂ ਹੈ ਕਿ ਹਰ ਆਈ ਰਾਇ ਨਾਲ ਮੇਰੀ ਵੀ ਸਹਿਮਤੀ ਹੋਵੇ। ਸਮੁੱਚੀ ਵਿਚਾਰ ਚਰਚਾ ਨੂੰ ਇਸੇ ਪ੍ਰਸੰਗ ਵਿਚ ਸਮਝਣਾ ਚਾਹੀਦਾ ਹੈ।
- ਡਾ: ਦਲਬੀਰ ਸਿੰਘ ਜੀ ਇੱਕ ਪਾਸੇ ਤਾਂ ਮੇਰੇ ਤੇ ਦੋਸ਼ ਲਾਉਂਦੇ ਹਨ ਕਿ ਮੈਂ ਲੇਖ ਕੇ. ਦਾਮੋਦਰਨ ਦੀ 'ਭਾਰਤੀ ਚਿੰਤਨ ਪਰੰਪਰਾ' ਵਿਚੋਂ ਨਕਲ ਕੀਤਾ ਹੈ। ਦੂਸਰੇ ਪਾਸੇ ਉਹ ਦੋਸ਼ ਲਾਉਂਦੇ ਹਨ ਕਿ ਮੈਂ ਕੇ. ਦਾਮੋਦਰਨ ਨਾਲ ਸਹਿਮਤ ਨਹੀਂ ਹਾਂ। ਸਗੋਂ ਮੇਰੇ ਵਿਚਾਰ ਦੇਬੀ ਪ੍ਰਸਾਦ ਚਟੋਪਾਧਿਆ ਨਾਲ ਮਿਲਦੇ ਹਨ। ਇਸ ਪ੍ਰਸੰਗ ਵਿਚ ਉਹਨਾਂ ਦੀ ਟਿੱਪਣੀ ਹੈ "ਦੇਬੀ ਪ੍ਰਸਾਦ ਚਟੋਪਾਧਿਆ ਦੀ ਅਜਿਹੀ ਥਿੜਕਣ ਬਾਜੀ ਨੂੰ ਦਰੁਸਤ ਮੰਨ ਕੇ ਚੱਲਣਾ ਗਲਤ ਪਹੁੰਚ ਅਖਤਿਆਰ ਕਰਨਾ ਹੈ।" (ਸਤੰਬਰ ਅਕਤੂਬਰ 99 ਅੰਕ ਵਿਚ ਛਪੀ ਟਿੱਪਣੀ) ਸੋ ਉਹ ਸਮਝਦੇ ਹਨ ਕਿ ਮੈਂ ਦੇਬੀ ਪ੍ਰਸਾਦ ਚਟੋਪਾਧਿਆ ਨੂੰ ਨਕਲ ਕਰ ਰਿਹਾ ਹਾਂ। ਹੁਣ ਵਾਲੀ ਟਿੱਪਣੀ ਵਿਚ ਉਹ

ਲਿਖਦੇ ਹਨ ਕਿ "ਡਾ: ਰਾਜਿੰਦਰ ਪਾਲ ਨੇ ਦੇਬੀ ਪ੍ਰਸਾਦ ਚਟੋਪਾਧਿਆ ਦੇ ਫਲਸਫੇ ਬਾਰੇ ਜੋ ਨਿਰਣਾ ਕੀਤਾ ਹੈ, ਉਸ ਨੂੰ ਖੁਦ ਚਟੋਪਾਧਿਆ ਵੀ ਸਵੀਕਾਰ ਨਹੀਂ ਕਰੇਗਾ।" ਭਾਵ ਮੈਂ ਉਸ ਨੂੰ ਠੀਕ ਨਕਲ ਨਹੀਂ ਕਰ ਰਿਹਾ। ਅਸਲ ਵਿੱਚ ਮੈਂ ਕੇ. ਦਾਮੋਦਰਨ, ਦੇਬੀ ਪ੍ਰਸਾਦ ਚਟੋਪਾਧਿਆ ਰਾਹੁਲ ਸੰਕਰਾਤਾਇਨ ਤੋਂ ਇਲਾਵਾ ਡਾ. ਰਾਧਾ ਕ੍ਰਿਸ਼ਨਨ ਅਤੇ ਅਰਬਿੰਦੂ ਵਰਗੇ ਵਿਚਾਰਵਾਦੀਆਂ ਦੀ ਵਿਆਖਿਆ ਨੂੰ ਪੜ੍ਹ ਕੇ ਆਪਣੀ ਵਿਗਿਆਨਕ ਤਰਕਸ਼ੀਲ ਸਮਝ ਤੋਂ ਸੇਧ ਲੈ ਕੇ ਪੁਨਰ ਵਿਆਖਿਆ ਦਾ ਯਤਨ ਕੀਤਾ ਹੈ। ਇਸ ਵਿਆਖਿਆ ਵਿਚ ਗਲਤੀ ਹੋ ਸਕਦੀ ਹੈ ਜੋ ਮੇਰੀ ਸਮਝ ਦੀ ਸੀਮਾ ਹੋ ਸਕਦੀ ਹੈ ਪਰ ਇੱਕ ਗੱਲ ਸਪਸ਼ਟ ਹੈ ਕਿ ਮੈਂ ਕਿਸੇ ਦੀ ਨਕਲ ਨਹੀਂ ਕਰਦਾ ਸਗੋਂ ਦੂਸਰਿਆਂ ਵਿਦਵਾਨਾਂ ਦੀਆਂ ਉਹੀ ਧਾਰਨਾਵਾਂ ਅਪਨਾਉਂਦਾ ਹਾਂ ਜੋ ਮੈਨੂੰ ਵਿਗਿਆਨਕ ਜਾਪਦੀਆਂ ਹੋਣ। ਦੂਸਰੀਆਂ ਦਾ ਖੰਡਨ ਕਰ ਦਿੰਦਾ ਹਾਂ। ਜੇ ਮੈਨੂੰ ਕੇ. ਦਾਮੋਦਰਨ ਜਾਂ ਦੇਬੀ ਪ੍ਰਸਾਦ ਚਟੋਪਾਧਿਆ ਜਾਂ ਰਾਹੁਲ ਸ਼ੰਕਰਤਾਇਨ ਦੀ ਸਾਰੀ ਵਿਆਖਿਆ ਹੀ ਪ੍ਰਵਾਨ ਹੁੰਦੀ ਤਾਂ ਫੇਰ ਮੈਂ ਵੱਖਰੀ ਪੁਸਤਕ ਲਿਖਣ ਦੀ ਥਾਂ ਅਨੁਵਾਦ ਦਾ ਸੌਖਾ ਕੰਮ ਕਰਦਾ। ਸੋ ਟਿੱਪਣੀਕਾਰ ਦੇ ਦੋ ਦੋਸ਼ 'ਸਾਹਿਤਕ ਚੋਰੀ' ਅਤੇ 'ਗਲਤ ਧਾਰਨਾਵਾਂ' ਪੇਸ਼ ਕਰਨ ਵਿੱਚੋਂ ਇੱਕ ਤਰਕ ਦੀ ਕਸੌਟੀ ਤੇ ਝੂਠਾ ਹੈ। ਪਾਠਕ ਸੱਚ ਝੂਠ ਨੂੰ ਜਾਨਣ ਲਈ ਸਬੰਧਤ ਪੁਸਤਕਾਂ ਅਤੇ ਮੇਰਾ ਲੇਖ ਪੜ੍ਹ ਸਕਦੇ ਹਨ।

- ਡਾ. ਦਲਬੀਰ ਸਿੰਘ ਜੀ ਅਨੁਸਾਰ ਯੋਗ ਦਰਸ਼ਨ ਆਰੰਭ ਤੋਂ ਹੀ ਆਸਤਕ ਹੈ। ਪਤੰਜਲੀ ਯੋਗ ਸੂਤਰਾਂ ਦਾ ਲੇਖਕ ਨਹੀਂ ਹੈ। ਯੋਗ ਦਰਸ਼ਨ ਗੁਲਾਮਦਾਰੀ ਦੌਰ ਵਿਚਲੇ ਵਿਹਲੜਾਂ, ਐਸ਼ਪ੍ਰਸਤਾਂ, ਬ੍ਰਾਹਮਣਾਂ, ਪੁਜਾਰੀਆਂ, ਸਾਧਾਂ ਸੰਤਾਂ ਦੀ ਦੇਣ ਹੈ। ਇਸ ਬਾਰੇ ਵਿਚਾਰ ਵਟਾਂਦਰਾ ਕਰਨਾ ਇਸ ਨੂੰ ਜੀਵਤ ਕਰਨਾ ਹੈ। ਇਸ ਸਬੰਧੀ ਮੇਰੀ ਬੇਨਤੀ ਹੈ ਕਿ ਨਿਰੋਲ ਦਾਰਸ਼ਨਿਕ ਜਾਂ ਅਕਾਦਮਿਕ ਵਿਅਕਤੀ ਨਾਪਸੰਦ ਵਿਸ਼ੇ ਜਾਂ ਵਰਤਾਰੇ ਤੋਂ ਅੱਖਾਂ ਮੀਚ ਕੇ ਸਾਰ ਸਕਦਾ ਹੈ ਪਰ ਜਨਤਕ ਪ੍ਰਚਾਰ ਵਿਚ ਲੱਗੇ ਵਿਅਕਤੀਆਂ ਲਈ ਅਜਿਹਾ ਕਰਨਾ ਔਖਾ ਹੈ। ਆਮ ਲੋਕ ਯੋਗੀਆਂ ਦੁਆਰਾ ਕੀਤੇ ਜਾਂਦੇ ਫੋਕੇ ਦਾਅਵਿਆਂ ਬਾਰੇ ਪੁੱਛਦੇ ਹਨ ਸੋ ਹਰ ਦਾਰਸ਼ਨਿਕ ਪੱਧਤੀ ਬਾਰੇ ਪਾਠਕਾਂ ਨੂੰ ਆਮ ਜਾਣਕਾਰੀ ਦੇਣੀ ਅਤੇ ਉਸਦੀ ਵਿਗਿਆਨਕ ਵਿਆਖਿਆ ਕਰਨੀ ਅਣਸਰਦੀ ਲੋੜ ਹੈ।

- ਸਾਡੇ ਟਿੱਪਣੀਕਾਰ ਦੀ ਇਹ ਸਮੱਸਿਆ ਹੈ ਕਿ ਉਹ ਆਪਣੇ ਤੋਂ ਵੱਖਰੇ ਵਿਚਾਰਾਂ ਵਾਲੇ ਵਿਅਕਤੀ ਨੂੰ ਭਰਿੰਡਾਂ ਦੀ ਖੱਖਰ, ਪੈਂਤਰੇਬਾਜ਼, ਚੋਰ, ਅੱਖੜ, ਅਹੰਕਾਰੀ, ਘੁਮੰਡੀ ਵਿਸ਼ੇਸ਼ਣਾਂ ਨਾਲ ਸੰਬੋਧਿਤ ਹੁੰਦੇ ਹਨ। ਉਹ ਸਿਰਫ ਆਪਣੇ ਵਿਚਾਰਾਂ ਨੂੰ ਬਿਲਕੁਲ ਠੀਕ, ਤਰਕਸ਼ੀਲ, ਵਿਗਿਆਨਕ ਅਤੇ ਸ਼ਾਇਦ ਸ਼ੁੱਧ ਮਾਰਕਸਵਾਦੀ ਸਮਝਦੇ ਹਨ। ਇਸ ਪ੍ਰਕਾਰ ਉਹ ਇੱਕ ਨਵੇਂ ਪਰ ਕੱਟੜ ਵਿਗਿਆਨਕ ਧਰਮ ਦੇ ਇੱਕੋ ਇੱਕ ਵਿਆਖਿਆਕਾਰ ਵਜੋਂ ਪੇਸ਼ ਹੁੰਦੇ ਹਨ।

- ਪਤੰਜਲੀ ਨੇ ਪੂਰਵ ਪ੍ਰਚਲਤ ਮੌਖਿਕ ਯੋਗ ਸੂਤਰਾਂ ਨੂੰ ਇਕੱਤਰ ਕੀਤਾ ਜਾਂ ਪੂਰਵ-ਲਿਖਤ ਸਾਹਿਤ ਅੰਦਰ ਮੌਜੂਦ ਖਿੰਡਵੇਂ ਸੂਤਰਾਂ ਨੂੰ ਸੰਪਾਦਿਤ ਕੀਤਾ ਜਾਂ ਉਸ ਨੇ ਪੂਰਵ-ਪ੍ਰਚਲਿਤ ਵਿਚਾਰਾਂ ਨੂੰ ਪਹਿਲੀ ਵਾਰ ਸੂਤਰਾਂ ਵਿਚ ਬੰਨਿਆ ਜਾਂ ਲਿੱਪੀਬੱਧ ਹੀ ਕੀਤਾ ਜਾਂ ਉਸਨੇ ਹੀ ਪਹਿਲੀ ਵਾਰ ਇਹ ਵਿਚਾਰ ਦਿੱਤੇ ਅਤੇ ਸੂਤਰਾਂ ਦੇ ਰੂਪ ਵਿਚ ਲਿੱਪੀਬੱਧ ਕੀਤੇ, ਇਸ ਬਾਰੇ ਵਿਦਵਾਨਾਂ ਦੀ ਵੱਖ ਵੱਖ ਰਾਏ ਹੈ। ਅੱਜ ਮੂਲ ਖਰੜੇ ਦੀ ਗੈਰ ਮੌਜੂਦਗੀ ਵਿਚ ਸਦੀਆਂ ਦੀ ਸਮਾਂ ਵਿੱਥ ਤੋਂ ਮਗਰੋਂ ਅਸਲੀਅਤ ਬਾਰੇ ਤਾਰਕਿਕ ਅਨੁਮਾਨ ਹੀ ਲਾਏ ਜਾ ਸਕਦੇ ਹਨ। ਕੁਝ ਯੋਗ-ਸੂਤਰ ਪਤੰਜਲੀ ਤੋਂ ਪੂਰਵ ਵੀ ਪ੍ਰਚਲਿਤ ਸਨ ਕਿਉਂਕਿ ਪੂਰਵ ਪਤੰਜਲੀ ਲਿਖਤਾਂ ਵਿਚ ਕੁਝ ਯੋਗ ਸੂਤਰ ਖਿੰਡਵੇਂ ਰੂਪ ਵਿਚ ਮਿਲਦੇ ਹਨ ਜਾਂ ਯੋਗ ਸ਼ਬਦ ਦੀ ਵਰਤੋਂ ਕੀਤੀ ਮਿਲਦੀ ਹੈ। ਪਰੰਤੂ ਨਿਰੋਲ ਯੋਗ-ਸੂਤਰਾਂ ਦੇ ਕਿਸੇ ਗ੍ਰੰਥ ਬਾਰੇ ਨਾ ਤਾਂ ਕਿਤੇ ਜਿਕਰ ਹੈ ਤੇ ਨਾ ਹੀ ਪ੍ਰਾਪਤ ਹੈ। ਇਸ ਸਬੰਧੀ ਮੇਰੀ ਬੇਨਤੀ ਹੈ ਕਿ ਤੁਹਾਡੇ ਵੱਲੋਂ ਦੱਸੇ ਜਿਹੜੇ ਗ੍ਰੰਥ ਪਤੰਜਲੀ ਤੋਂ ਪਹਿਲਾਂ ਦੇ ਹਨ ਉਹ ਮੂਲ ਰੂਪ ਵਿਚ ਯੋਗ ਦੇ ਗਰੰਥ ਨਹੀਂ ਹਨ ਉਨ੍ਹਾਂ ਵਿੱਚ ਤਾਂ ਕਿਤੇ ਕਿਤੇ ਯੋਗ ਸ਼ਬਦ ਦੀ ਵਰਤੋਂ ਹੋਈ ਹੈ। ਇਹ ਯੋਗ ਸ਼ਬਦ ਵੀ ਪਤੰਜਲੀ ਦੇ ਯੋਗ ਤੋਂ ਭਿੰਨ ਅਰਥਾਂ ਵਿਚ ਆਇਆ ਹੈ। ਉਦਾਹਰਨ ਵਜੋਂ ਮਹਾਂਭਾਰਤ ਦੇ ਸ੍ਰੀਮਦ ਭਗਵਤ ਗੀਤਾ ਦੇ ਪਰਵ ਦੇ ਵਿੱਚ ਲਿਖਿਆ ਹੈ "ਹੇ ਅਰਜੁਨ! ਜੋ ਪੁਰਸ਼ ਨਾ ਤੇ ਕਿਸੇ ਨਾਲ ਦਵੇਸ਼ ਕਰਦਾ ਹੈ ਤੇ ਨਾ ਹੀ ਕਿਸੇ ਵਸਤੂ ਦੀ ਖਾਹਸ਼ ਕਰਦਾ ਹੈ, ਉਹ ਕਰਮਯੋਗੀ ਸਦਾ ਸੰਨਿਆਸੀ ਹੁੰਦਾ ਹੈ।" ਇੱਥੇ ਕ੍ਰਿਸ਼ਨ ਯੋਗ ਦੇ ਆਪਣੇ ਅਰਥ ਕਰ ਰਿਹਾ ਹੈ। ਇਹ ਅਰਥ ਯੋਗ ਦੇ ਪ੍ਰਚਲਤ ਅਰਥਾਂ ਤੋਂ ਭਿੰਨ ਹਨ। ਇਸੇ ਪਰਵ ਵਿਚ ਸ਼ਾਂਖ ਯੋਗੀ ਨੂੰ ਇਕੱਠਿਆਂ ਰੱਖਿਆ ਗਿਆ ਹੈ। ਮੁੱਢਲੇ ਉਪਨਿਸ਼ਦਾਂ ਵਿਚ 'ਯੋਗ' ਸ਼ਬਦ ਦੀ ਵਰਤੋਂ ਘੱਟ ਹੋਈ ਹੈ ਅਤੇ ਇਹ ਪਿੱਛੋਂ ਦੇ ਯੋਗ ਦਰਸ਼ਨ ਤੋਂ ਭਿੰਨ ਹੈ। ਤੁਸੀਂ ਜਿਹੜੇ ਗਰੰਥ ਨਿਰੋਲ ਯੋਗ ਨਾਲ ਸਬੰਧਤ ਦੱਸੇ ਹਨ ਉਹ ਪਤੰਜਲੀ ਤੋਂ ਪਿੱਛੋਂ ਦੇ ਹਨ। ਕੋਈ ਵੀ ਵਿਚਾਰ ਖਲਾਅ ਵਿਚੋਂ ਪੈਦਾ ਨਹੀਂ ਹੁੰਦਾ ਸਗੋਂ ਹਰ ਵਿਚਾਰ ਠੋਸ ਪਦਾਰਥਕ ਹਾਲਤਾਂ ਵਿਚ ਜਨਮ ਲੈਂਦਾ ਹੈ। ਮਾਰਕਸ ਨੂੰ ਮਾਰਕਸਵਾਦੀ ਦਵੰਦਵਾਦੀ-ਪਦਾਰਥਵਾਦ ਦਾ ਮੋਢੀ ਮੰਨਿਆ ਜਾਂਦਾ ਹੈ ਹਾਲਾਂ ਕਿ ਇਹੀ ਵਿਚਾਰ ਹੀਗਲ ਅਤੇ ਫਿਉਰਬਾਖ ਤੋਂ ਇਲਾਵਾ ਹੋਰ ਚਿੰਤਕ ਵੀ ਕਿਤੇ ਕਿਤੇ ਟੁੱਟਵੇਂ ਰੂਪ ਵਿਚ ਪੇਸ਼ ਕਰ ਚੁੱਕੇ ਸਨ। ਮਾਰਕਸ ਨੂੰ ਮੋਢੀ ਇਸ ਕਰਕੇ ਮੰਨਿਆ ਜਾਂਦਾ ਹੈ ਕਿ ਉਸ ਨੇ ਖਿੰਡਵੇਂ ਵਿਚਾਰਾਂ ਨੂੰ ਸੰਸਲੇਸ਼ਣ ਕਰਕੇ ਹਰ ਵਰਤਾਰੇ ਦੀ ਵਿਆਖਿਆ ਕੀਤੀ ਸੀ। ਯੋਗ ਸੂਤਰਾਂ ਦੇ ਲੇਖਕ ਪਤੰਜਲੀ ਨੇ ਵੀ ਪਹਿਲਾਂ ਖਿੰਡਵੇਂ ਰੂਪ ਵਿਚ ਪ੍ਰਚਲਿਤ ਵਿਚਾਰਾਂ ਨੂੰ ਸੂਤਰਬੱਧ ਕੀਤਾ ਜਾਪਦਾ ਹੈ। ਇਸ ਪ੍ਰਸੰਗ ਵਿਚ ਹੀ ਉਸ ਨੂੰ ਮੋਢੀ ਮੰਨਿਆ ਜਾਂਦਾ ਹੈ। ਪਤੰਜਲੀ ਦੇ ਯੋਗ-ਸੂਤਰ ਵਿਚ ਪੂਰਵਲੇ ਸਾਹਿਤ ਵਿਚ ਮਿਲਦੇ ਯੋਗ ਸੂਤਰਾਂ ਤੋਂ ਵੱਖਰੇ ਅਤੇ ਵੱਧ ਸੂਤਰ ਮਿਲਦੇ ਹਨ। ਅਨੁਮਾਨ ਲਾਇਆ ਜਾ ਸਕਦਾ ਹੈ ਕਿ ਸੂਤਰਾਂ ਦਾ ਲੇਖਕ ਪਤੰਜਲੀ ਹੈ। ਇਸੇ ਆਧਾਰ ਉੱਪਰ ਮੈਂ ਪਤੰਜਲੀ ਨੂੰ ਸਿਰਫ ਲਿਪੀਕਾਰ ਜਾਂ ਸੰਪਾਦਕ ਦੀ ਥਾਂਵੇਂ ਲੇਖਕ ਵੀ ਮੰਨਦਾ ਹਾਂ। ਦਰਸ਼ਨ ਦੇ ਅਕਾਦਮਿਕ ਇਤਿਹਾਸਕਾਰਾਂ ਲਈ ਪਤੰਜਲੀ ਦੇ ਇੱਕ ਜਾਂ ਦੋ ਹੋਣ, ਸਹੀ ਸਮਾਂ ਨਿਰਧਾਰਿਤ ਕਰਨ, ਯੋਗ ਸੂਤਰਾਂ ਦੇ ਲੇਖਕ ਹੋਣ ਜਾਂ ਨਾ ਹੋਣ ਬਾਰੇ ਵਾਦ-ਵਿਵਾਦ ਜਰੂਰੀ ਹੋ ਸਕਦਾ ਹੈ। ਸਾਡੀ ਦਿਲਚਸਪੀ ਯੋਗ ਦਰਸ਼ਨ ਬਾਰੇ ਉਸਦੇ ਨਾਂ ਨਾਲ ਜੋੜੇ ਜਾਂਦੇ ਯੋਗ ਸੂਤਰ ਦੀ ਵਿਆਖਿਆ ਕਰਨ ਵਿਚ ਹੈ। ਇਸ ਤੋਂ ਵੀ ਅੱਗੇ ਉਸ ਦੀ ਵਿਗਿਆਨਕਤਾ, ਉਪਯੋਗਤਾ ਆਦਿ ਨੂੰ ਪਰਖਣ ਵਿਚ ਹੈ।

- ਟਿੱਪਣੀਕਾਰ ਦੀ ਮੂਲ ਸਮੱਸਿਆ ਇਹ ਹੈ ਕਿ ਉਹ ਬਹੁਪੱਖੀ ਬਹੁਪਸਾਰੀ ਗੁੰਝਲਦਾਰ ਇਤਿਹਾਸਕ ਵਰਤਾਰਿਆਂ ਨੂੰ ਸੱਚੇ / ਝੂਠੇ. ਗਲਤ/ਠੀਕ ਦੇ ਨਿਰਪੇਖ ਰੂਪ ਵਿਚ ਦੇਖਦਾ ਹੈ ਜਦੋਂ ਕਿ ਸੱਚ/ਝੂਠ ਜਾਂ ਗਲਤ/ਠੀਕ ਸਪੇਖਿਕ ਹੁੰਦਾ ਹੈ। ਮੇਰੀ ਸਮਝ ਅਨੁਸਾਰ ਯੋਗ-ਦਰਸ਼ਨ ਜਿਸ ਵਿਚ ਪਤੰਜਲੀ ਦਾ ਯੋਗ-ਸੂਤਰ ਵੀ ਇੱਕ ਭਾਗ ਵਜੋਂ ਸ਼ਾਮਲ ਹੈ, ਆਪਣੀ ਬੁਨਿਆਦੀ ਸੰਰਚਨਾ ਅਨੁਸਾਰ ਈਸ਼ਵਰਵਾਦੀ ਨਹੀਂ ਹੈ। ਈਸ਼ਵਰ



ਸਬੰਧੀ ਭਾਗ ਬਾਕੀ ਦਾਰਸ਼ਨਿਕ ਵਿਚਾਰਧਾਰਾ ਨਾਲ ਬੇਮੇਲ ਹੈ। ਇਸ ਕਰਕੇ ਬਹੁਤੇ ਵਿਦਵਾਨਾਂ ਨੇ ਅਨੁਮਾਨ ਲਾਇਆ ਕਿ ਮੁੱਢਲਾ ਯੋਗ ਨਾਸਤਿਕ ਸੀ ਅਤੇ ਸਾਂਖ ਦੇ ਨੇੜੇ ਸੀ ਪਰ ਪਿੱਛੋਂ ਇਸ ਵਿਚ ਆਸਤਿਕਤਾ ਭਰਨੀ ਸ਼ੁਰੂ ਹੋਈ। ਇਹ ਆਸਤਿਕਤਾ ਭਰਨ ਦਾ ਕੰਮ ਆਸਤਿਕ ਲੋਕਾਂ ਨੇ ਜਾਣ ਬੁੱਝ ਕੇ ਕੀਤਾ ਜਾਂ ਇਹ ਕਿਰਿਆ ਅਚੇਤ ਸੀ ਜਾਂ ਨਾਸਤਿਕ ਯੋਗੀਆਂ ਨੇ ਸਮਕਾਲੀ ਦਬਾਵਾਂ ਅਧੀਨ ਅਜਿਹਾ ਕੀਤਾ ਜਾਂ ਜੋਗੀਆਂ ਦੀ ਸਮਝ ਹੀ ਬਦਲ ਗਈ ਸੀ, ਅਜਿਹੀਆਂ ਸਮੱਸਿਆਵਾਂ ਨੂੰ ਉਸ ਸਮੇਂ /ਸਥਾਨ ਦੇ ਸਾਪੇਖਿਕ ਪ੍ਰਸੰਗ ਵਿਚ ਹੀ ਵਾਚਿਆ ਜਾਣਾ ਬਣਦਾ ਹੈ। ਅੱਜ ਦੀ ਨਿਰਪੇਖ ਦ੍ਰਿਸ਼ਟੀ ਅਨੁਸਾਰ ਯੋਗ ਨੂੰ ਸ਼ੁੱਧ ਆਸਤਿਕ ਜਾਂ ਨਾਸਤਿਕ ਵਿਚ ਵੰਡਣਾ ਅਸੰਭਵ ਹੈ। ਜੇ ਕੁਝ ਸੂਤਰ ਆਸਤਕ ਹੋਣ ਦੀ ਪੁਸ਼ਟੀ ਕਰਦੇ ਹਨ ਤਾਂ ਕੁਝ ਸੂਤਰ ਅਣਈਸ਼ਵਰੀ ਹਨ ਜਾਂ ਈਸ਼ਵਰ ਦੀ ਪ੍ਰਚਲਤ ਧਾਰਨਾ ਤੋਂ ਬਿਲਕੁਲ ਹੀ ਭਿੰਨ ਹਨ। ਸੋ ਮੇਰੀ ਸਮਝ ਅਨੁਸਾਰ ਮਸਲਾ ਯੋਗ ਨੂੰ ਕੇਵਲ ਆਸਤਕ ਜਾਂ ਨਾਸਤਕ ਗਰਦਾਨਣ ਦਾ ਨਹੀਂ ਹੈ ਸਗੋਂ ਇਸ ਅਣਮੇਲ ਸਥਿਤੀ ਦੇ ਪੈਦਾ ਹੋਣ ਦੀ ਵਿਆਖਿਆ ਕਰਨ ਦਾ ਹੈ। ਯੋਗ ਸਾਂਖ ਨਾਲ ਜੁੜਿਆ ਹੋਇਆ ਸੀ। ਸਾਂਖ ਅਣਈਸ਼ਵਰੀ ਹੈ। ਸੋ ਮੁਢਲਾ ਯੋਗ ਨਾਸਤਿਕ ਸੀ। ਪਿਛਲੇ ਦੌਰ ਵਿਚ ਈਸ਼ਵਰੀ ਸੰਕਲਪਨਾ ਵਾਲੇ ਸੂਤਰ ਆਉਂਦੇ ਹਨ ਜੋ ਬਾਕੀ ਢਾਂਚੇ ਨਾਲ ਬੇਮੇਲ ਹਨ। ਸੋ ਲਗਦਾ ਹੈ ਕਿ ਈਸ਼ਵਰਵਾਦੀ ਸੂਤਰ ਬਾਅਦ ਵਿਚ ਜੋੜੇ ਗਏ ਹਨ। ਇਹ ਕਿਸੇ ਈਸ਼ਵਰਵਾਦੀ ਨੇ ਪਾਏ ਹੋ ਸਕਦੇ ਹਨ, ਯੋਗੀਆਂ ਦੀ ਆਪਣੀ ਦ੍ਰਿਸ਼ਟੀ ਬਦਲ ਗਈ ਹੋ ਸਕਦੀ ਹੈ, ਇਹ ਮਜਬੂਰੀ ਅਧੀਨ ਸ਼ਾਮਲ ਕੀਤੇ ਹੋ ਸਕਦੇ ਹਨ। ਮੈਨੂੰ ਮਜਬੂਰੀ ਵਾਲੀ ਗੱਲ ਵੀ ਵਜ਼ਨਦਾਰ ਲੱਗੀ ਸੀ ਸੋ ਮੈਂ ਇਸ ਧਾਰਨਾ ਨੂੰ ਪ੍ਰਸਤੁਤ ਕੀਤਾ ਸੀ। ਉਸ ਸਮੇਂ ਦਾ ਅਨੁਮਾਨ ਲਾਇਆ ਜਾ ਸਕਦਾ ਹੈ ਜਦੋਂ ਸ਼ੂਦਰਾਂ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾਇਆ ਜਾਂਦਾ ਹੋਵੇਗਾ, ਜਦੋਂ ਚਾਰਵਾਕ ਦੇ ਗ੍ਰੰਥ ਸਾੜੇ ਜਾ ਸਕਦੇ ਹਨ। ਉਸ ਸਮੇਂ ਮਜਬੂਰੀ ਅਧੀਨ ਕੁਝ ਲੋਕਾਂ ਦਾ ਈਸ਼ਵਰਵਾਦੀ ਹੋ ਜਾਣਾ ਸੰਭਵ ਜਾਪਦਾ ਹੈ। ਇਸ ਬਾਰੇ ਈਸ਼ਵਰ ਭਗਤ ਵਿਚਾਰਵਾਦੀ ਹਿੰਦੂ ਫਿਲਾਸਫ਼ਰ ਡਾ. ਰਾਧਾ ਕ੍ਰਿਸ਼ਨਨ ਦਾ ਹਵਾਲਾ ਜਾਣ ਬੁੱਝ ਕੇ ਪੇਸ਼ ਕੀਤਾ ਸੀ ਕਿ ਜਿਸ ਯੋਗ ਨੂੰ ਕੁਝ ਲੋਕ ਈਸ਼ਵਰਵਾਦੀ ਸਿੱਧ ਕਰਦੇ ਹਨ ਉਸ ਦੇ ਬਾਰੇ ਈਸ਼ਵਰਵਾਦੀ ਵੀ ਸ਼ੰਕਾ ਪ੍ਰਗਟ ਕਰਦੇ ਹਨ।

- ਧਾਰਨਾ, ਧਿਆਨ, ਸਮਾਧੀ ਆਦਿ ਯੋਗ-ਦਰਸ਼ਨ ਦੇ ਪਰਿਭਾਸ਼ਕ ਸ਼ਬਦਾਂ ਦੇ ਨਾਲੋ ਨਾਲ ਕ੍ਰਿਆਵਾਂ ਵੀ ਹਨ। ਇਨ੍ਹਾਂ ਸ਼ਬਦਾਂ ਦੇ ਆਮ ਅਰਥ, ਅੱਜ ਪ੍ਰਚਲਤ ਅਰਥ ਅਤੇ ਯੋਗ-ਦਰਸ਼ਨ ਦੇ ਪ੍ਰਚਲਤ ਅਰਥਾਂ ਵਿਚ ਭੇਦ ਹੈ। ਯੋਗ ਅਚਾਰੀਆ ਇਨ੍ਹਾਂ ਦੀਆਂ ਆਪੋ ਆਪਣੀਆਂ ਵਿਆਖਿਆਵਾਂ ਪੇਸ਼ ਕਰਦੇ ਹਨ। ਮੈਂ ਇਨ੍ਹਾਂ ਕ੍ਰਿਆਵਾਂ ਨਾਲ ਮਨ ਅਤੇ ਸਰੀਰ ਉੱਪਰ ਪੈਣ ਵਾਲੇ ਪ੍ਰਭਾਵਾਂ ਦੀ ਮਨੋਵਿਗਿਆਨਕ ਵਿਆਖਿਆ ਕੀਤੀ ਸੀ। ਉਦਾਹਰਣ ਵਜੋਂ ਮੈਂ ਸਮਝਦਾ ਹਾਂ ਕਿ ਜਦੋਂ ਯੋਗੀ ਆਖਦੇ ਹਨ ਕਿ 'ਸਮਾਧੀ' ਅੰਦਰ 'ਸਾਧਕ' ਨੂੰ ਆਲੇ ਦੁਆਲੇ ਦੀ ਕੋਈ ਸੁਧ ਨਹੀਂ ਰਹਿੰਦੀ ਜਾਂ ਨਹੀਂ ਰਹਿਣੀ ਚਾਹੀਦੀ। ਬਾਹਰਲੀਆਂ ਚਿੱਤ ਬਿਰਤੀਆਂ ਭਾਵ ਗਿਆਨ ਇੰਦਰੀਆਂ ਰਾਹੀਂ ਹਾਸਲ ਸੰਵੇਦਨਾਵਾਂ ਦਾ ਸੰਪੂਰਨ ਨਿਰੋਧ ਕਰ ਦੇਣਾ ਹੈ ਤਾਂ ਮੇਰੀ ਸਮਝ ਅਨੁਸਾਰ ਇਹ ਸਵੈ-ਸੰਮੋਹਨ ਹੈ। ਇਸੇ ਪ੍ਰਕਾਰ ਸਮਾਧੀ ਦੌਰਾਨ ਯੋਗੀ ਦੁਆਰਾ ਕੀਤਾ ਗਿਆ ਯੋਗ-ਪ੍ਰਤੱਖ ਅਸਲ ਵਿਚ ਯੋਗੀ ਦਾ ਸਵੈ-ਸੁਝਾਵਾਂ ਰਾਹੀਂ ਪ੍ਰਾਪਤ ਕੀਤਾ ਮਨੋ-ਭਰਮ ਹੈ। ਮੈਂ ਯੋਗ ਦੀਆਂ ਇਨ੍ਹਾਂ ਕ੍ਰਿਆਵਾਂ ਦੀ ਵਿਆਖਿਆ ਕਰਕੇ ਫਜ਼ੂਲ ਦਸਦਿਆਂ ਇਨਾਂ ਸ਼ਬਦਾਂ ਦੇ ਆਮ ਪ੍ਰਚਲਤ ਅਰਥਾਂ ਅਨੁਸਾਰ ਅਰਥ ਕਰਦਿਆਂ ਕਿਸੇ ਵਸਤੂ ਤੇ ਧਿਆਨ ਨਾਲ ਦੇਖ ਕੇ, ਵਿਚਾਰ ਕਰਨ ਦੀ ਮਹੱਤਤਾ ਦੱਸੀ ਸੀ।

- ਮੈਂ ਮਨ ਨੂੰ ਯੋਗ ਦਰਸ਼ਨ ਦੇ ਕਿਸੇ ਕਲਪਿਤ ਅੰਸ਼ ਦੀ ਥਾਂ ਆਧੁਨਿਕ ਸਰੀਰ ਵਿਗਿਆਨ ਅਨੁਸਾਰ ਦਿਮਾਗ ਦੀ ਕਾਰਜਕਾਰੀ ਸ਼ਕਤੀ ਹੀ ਸਮਝਦਾ ਹਾਂ। ਜਿੱਥੋਂ ਤੱਕ ਮਨ ਦੀ ਕਸਰਤ ਦਾ ਸਬੰਧ ਹੈ, ਜਿਵੇਂ ਸਰੀਰਕ ਕਸਰਤ ਦੀ ਹਰ ਇੱਕ ਨੂੰ ਲੋੜ ਨਹੀਂ ਹੁੰਦੀ ਅਤੇ ਨਾ ਹੀ ਸ਼ੌਕ ਹੁੰਦਾ ਹੈ, ਇੰਝ ਹੀ ਮਾਨਸਿਕ ਕਸਰਤ ਵੀ ਹਰ ਇੱਕ ਦਾ ਸ਼ੌਂਕ ਨਹੀਂ ਹੋ ਸਕਦੀ ਪਰ ਲੋੜ ਜਰੂਰ ਹੁੰਦੀ ਹੈ। ਛੋਟੇ ਵਿਦਿਆਰਥੀਆਂ ਨੂੰ ਹਿਸਾਬ ਦੇ ਪ੍ਰਸ਼ਨ ਕਿਉਂ ਕਢਵਾਏ ਜਾਂਦੇ ਹਨ ? ਵੱਡੇ ਹੋ ਕੇ ਹਿਸਾਬ-ਕਿਤਾਬ ਕਰਨ ਲਈ ਜ਼ਰੂਰੀ ਹੈ ਕਿ ਬੱਚਿਆਂ ਦੀ ਮਾਨਸਿਕ ਕਸਰਤ ਕਰਵਾਈ ਜਾਵੇ। ਅਖਬਾਰਾਂ ਵਿਚ ਛਪਦੀਆਂ 'ਸ਼ਬਦ ਪਹੇਲੀਆਂ' ਮਾਨਸਿਕ ਕਸਰਤ ਦਾ ਸ਼ੌਂਕ ਰੱਖਣ ਵਾਲਿਆਂ ਲਈ ਹੀ ਹੁੰਦੀਆਂ ਹਨ। ਯੋਗਾ ਦੀਆਂ ਕੁਝ ਕਸਰਤਾਂ ਸਰੀਰ ਦੇ ਨਾਲੋ ਨਾਲ ਮਨ ਨੂੰ ਖਾਸ ਅੰਗ, ਸਾ... ਵਿਚਾਰ, ਭਾਵ ਤੇ ਕੇਂਦਰਤ ਕਰਨਾ ਸਿਖਾਉਂਦੀਆਂ ਹਨ, ਮੇਰਾ ਇਸ਼ਾਰਾ ਇਸ ਪਾਸੇ ਵੱਲ ਸੀ।

ਸੋ ਪਿਆਰੇ ਮਿੱਤਰ ਜੇ ਯੋਗ ਦਰਸ਼ਨ ਜਿਹੇ ਇੱਕ ਘਿਸੇ-ਪਿਟੇ ਵਿਸ਼ੇ ਉਪਰ ਮੈਂ ਲਿਖ ਬੈਠਾ ਤਾਂ ਤੁਸੀਂ ਪ੍ਰਤੀਕਰਮ-ਦਰ-ਪ੍ਰਤੀਕਰਮ ਕਿਉਂ ਭੇਜ ਰਹੇ ਹੋ। ਤੁਹਾਡੀ ਸਲਾਹ ਮੰਨ ਕੇ ਮੈਂ ਯੋਗ ਦਰਸ਼ਨ ਉਪਰਲੀ ਬਹਿਸ ਨੂੰ ਖਤਮ ਕਰਕੇ ਤੁਹਾਨੂੰ ਸੱਦਾ ਦਿੰਦਾ ਹਾਂ ਕਿ ਇਸੇ ਵਿਸ਼ੇ ਜਾਂ ਭਾਰਤੀ ਦਰਸ਼ਨ ਦੇ ਕਿਸੇ ਹੋਰ ਘਸੇ ਪਿਟੇ ਪੱਖ ਬਾਰੇ ਨਵੇਂ ਨਜ਼ਰੀਏ ਤੋਂ ਲੇਖ ਅਵੱਸ਼ ਲਿਖਣਾ ਤਾਂ ਜੋ ਅਸੀਂ ਤੁਹਾਡੀ ਵਿਗਿਆਨਕ ਵਿਧੀ ਤੋਂ ਜਾਣੂ ਹੋ ਸਕੀਏ।

(ਸੰਪਾਦਕੀ ਬੋਰਡ ਦੀ ਟਿੱਪਣੀ)

*ਤਰਕਸ਼ੀਲ ਵਿਚ ਛਪੇ ਲੇਖ 'ਯੋਗ ਦਰਸ਼ਨ ਦੀ ਵਿਗਿਆਨਕ ਚੀਰਫਾੜ' ਬਾਰੇ ਡਾ. ਦਲਬੀਰ ਸਿੰਘ ਦਿੱਲੀ ਵਲੋਂ ਕੀਤੀ ਟਿੱਪਣੀ ਦੇ ਸਬੰਧ ਵਿਚ ਸੰਪਾਦਕੀ ਬੋਰਡ ਦੇ ਮੈਂਬਰ ਸਾਫ਼ ਕਰਦੇ ਹਨ ਕਿ ਤਰਕਸ਼ੀਲ ਮੈਗਜ਼ੀਨ ਲਈ ਛਪਣ ਹਿੱਤ ਪਹੁੰਚੀ ਹਰ ਰਚਨਾ, ਚਾਹੇ ਉਹ ਸੰਪਾਦਕੀ ਬੋਰਡ ਦੇ ਕਿਸੇ ਮੈਂਬਰ ਦੀ ਹੀ ਕਿਉਂ ਨਾ ਹੋਵੇ, ਆਮ ਕਰਕੇ ਸੰਪਾਦਕੀ ਬੋਰਡ ਦੇ ਸਾਰੇ ਮੈਂਬਰਾਂ ਵਲੋਂ ਇਕੱਠਿਆਂ ਪੜ੍ਹ ਕੇ ਵਿਚਾਰੀ ਜਾਂਦੀ ਹੈ। ਵਿਚਾਰ ਵਟਾਂਦਰੇ ਉਪਰੰਤ ਹੀ ਸਰਬ ਸੰਮਤੀ ਨਾਲ ਛਾਪਣ, ਨਾ ਛਾਪਣ ਜਾਂ ਸੰਖੇਪ ਕਰਕੇ ਛਾਪਣ ਬਾਰੇ ਨਿਰਣਾ ਲਿਆ ਜਾਂਦਾ ਹੈ। ਤੁਹਾਡੀ ਮੋੜਵੀਂ ਟਿੱਪਣੀ ਤੋਂ ਬਾਦ ਸੰਪਾਦਕੀ ਬੋਰਡ ਨੇ ਛਪੀ ਸਾਰੀ ਸਮੱਗਰੀ ਤੇ ਪੁਨਰ ਵਿਚਾਰ ਕੀਤੀ ਹੈ। ਤੁਹਾਡੀ ਅਤੇ ਰਜਿੰਦਰ ਪਾਲ ਸਿੰਘ ਦੋਹਾਂ ਦੀ ਟਿੱਪਣੀ ਛਾਪੀ ਜਾ ਰਹੀ ਹੈ।*

*ਬਹਿਸ ਘੱਟ ਜ਼ਰੂਰੀ ਮਸਲੇ ਬਾਰੇ ਫਜ਼ੂਲ ਕਿਸਮ ਦੀ ਬਾਰੀਕੀ ਵਿਚ ਪੈ ਕੇ ਨਿਰੋਲ ਅਕਾਦਮਿਕ ਹੁੰਦੀ ਜਾ ਰਹੀ ਹੈ, ਜਿਸ ਵਿਚ ਤਰਕਸ਼ੀਲ ਦੇ ਬਹੁਤੇ ਪਾਠਕਾਂ ਨੂੰ ਦਿਲਚਸਪੀ ਨਹੀਂ ਹੈ। ਭਵਿੱਖ ਵਿੱਚ ਜੇ ਕੋਈ ਨਵਾਂ ਨੁਕਤਾ ਜਾਂ ਨਵੀਂ ਰਾਇ ਸਾਹਮਣੇ ਆਈ ਤਾਂ ਬਹਿਸ ਅੱਗੇ ਤੋਰੀ ਜਾਵੇਗੀ ਨਹੀਂ ਤਾਂ ਇਸ ਨੂੰ ਇਸ ਰੂਪ ਵਿਚ ਖਤਮ ਕੀਤਾ ਜਾਂਦਾ ਹੈ।*

(ਸੰਪਾਦਕੀ ਬੋਰਡ)

• • • • • • • • •

## ਜੱਗ-ਬੀਤੀਆਂ/ਹੱਡ-ਬੀਤੀਆਂ

### ਇਕ ਮਾਨਸਿਕ ਰੋਗੀ ਦੀ ਦਾਸਤਾਨ

ਸਭ ਤੋਂ ਪਹਿਲਾਂ ਤਾਂ ਮੈਂ ਧੀਆਂ ਦੇ ਮਾਪਿਆਂ ਨੂੰ ਬੇਨਤੀ ਕਰਾਂਗੀ ਕਿ ਉਹ ਆਪਣੇ ਬੱਚਿਆ ਨੂੰ ਕਿਸੇ ਦੇ ਪਾਲਣ ਪੋਸ਼ਣ ਤੇ ਨਾ ਛੱਡਣ ਤਾਂ ਕਿ ਕੋਈ ਧੀ ਮੇਰੇ ਵਾਂਗੂ ਮਾਨਸਿਕ ਰੋਗੀ ਨਾ ਬਣ ਜਾਵੇ।

ਮੇਰੀ ਕਹਾਣੀ ਇਸ ਤਰ੍ਹਾਂ ਹੈ ਕਿ ਮੇਰੀ ਉਮਰ ਦੋ ਢਾਈ ਸਾਲ ਦੀ ਸੀ ਜਦ ਮੇਰੇ ਨਾਨਾ ਜੀ ਮੈਨੂੰ ਆਪਣੇ ਕੋਲ ਲੈ ਆਏ ਕਿਉਂਕਿ ਮੇਰੇ ਤੋਂ 3 ਕੁੜੀਆਂ ਵੱਡੀਆ ਸਨ। ਨਾਨਕੇ ਘਰ ਵਿੱਚ ਮੇਰੇ ਨਾਲ ਕਈਆਂ ਵੱਲੋਂ ਚੰਗਾ ਤੇ ਕਈਆਂ ਵੱਲੋਂ ਮਾੜਾ ਵਿਹਾਰ ਕੀਤਾ ਜਾਦਾ ਸੀ ਤੇ ਮੇਰੇ ਤੇ ਹਰ ਰੋਜ ਦਬਾਅ ਪਾਇਆ ਜਾਂਦਾ ਸੀ। ਇਸ ਤਰ੍ਹਾਂ ਮੈਂ ਮਾਨਸਿਕ ਪੀੜਾ ਸਹਿੰਦੀ ਜਦੋਂ 20 ਸਾਲ ਦੀ ਹੋ ਗਈ ਤਾਂ ਮੇਰੇ ਵਾਸਤੇ ਵਰ ਲੱਭਣ ਲੱਗ ਪਏ। 22 ਸਾਲ ਦੀ ਉਮਰ ਵਿੱਚ ਮੇਰੀ ਮੰਗਣੀ ਮੋਗੇ ਕਰ ਦਿੱਤੀ ਗਈ। ਪਰ ਉਸ ਦਿਨ ਤੋਂ ਹੀ ਮੇਰੀ ਸਰੀਰ ਦੇ ਅੱਧੇ ਹਿੱਸੇ ਵਿੱਚ ਦਰਦ ਹੋਣਾ ਸ਼ੁਰੂ ਹੋ ਗਿਆ। ਮੇਰੇ ਨਾਨਕੇ ਪੇਂਡੂ ਹੋਣ ਕਰਕੇ ਮੈਨੂੰ ਸਿਆਣਿਆਂ ਦੇ ਚੱਕਰਾਂ ਵਿਚ ਲੈ ਕੇ ਜਾਣ ਲੱਗੇ।

ਮੋਗੇ ਇਕ ਮਾਤਾ ਕਹਾਉਂਦੀ ਹੈ ਉਸ ਕੋਲ ਤਿੰਨ ਮੰਗਲਵਾਰ ਚੌਂਕੀਆਂ ਭਰਵਾਈਆਂ ਤੇ ਨਾਲ ਭੇਟਾ ਦਿੱਤੀ। ਉਸ ਤੋਂ ਬਾਅਦ ਇੱਥੇ ਹੀ ਇਕ ਸਿਆਣਾ ਸੀ ਉਸ ਨੇ ਲਗਾਤਾਰ 5 ਸ਼ਨਿੱਚਰਵਾਰ ਟੂਣੇ ਕਰਵਾਏ ਤੇ ਆਖਰੀ ਟੂਣਾ ਦਿਵਾਲੀ ਵਾਲੀ ਰਾਤ ਨਹਿਰ ਦੇ ਵਿੱਚ ਤਾਰਣ ਵਾਸਤੇ ਕਿਹਾ। ਸਾਡਾ ਇਸ ਤੇ ਗਿਆਰਾਂ ਸੌ ਰੁਪਿਆ ਖਰਚ ਆਇਆ ਪਰ ਕੋਈ ਫਰਕ ਨਾ ਪਿਆ। ਅਸੀਂ ਜਿਸ ਵੀ 'ਸਿਆਣੇ' ਕੋਲ ਜਾਂਦੇ ਸੀ ਕੋਈ ਕਹਿੰਦਾ ਇਸ ਨੂੰ ਚੌਲ ਖੁਆਏ ਗਏ ਹਨ ਤੇ ਕੋਈ ਕਹਿੰਦਾ ਕਾਲੇ ਇਲਮ ਵਾਲੇ ਦੇ ਲੱਡੂ ਖੁਆਏ ਹਨ।

ਇਸ ਤੋਂ ਬਾਦ ਇਸ ਹਾਲਤ ਵਿਚ ਹੀ ਮੇਰੀ ਸ਼ਾਦੀ 2.2.1985 ਨੂੰ ਮੋਗੇ ਕਰ ਦਿੱਤੀ ਗਈ। ਸਹੁਰੇ ਘਰ ਵਾਲੇ ਬਹੁਤ ਸ਼ਰੀਫ ਖਾਨਦਾਨ ਹੈ। ਮੇਰੇ ਪਤੀ ਮੋਗੇ ਨੈਸਲੇ ਵਿਚ ਨੌਕਰੀ ਕਰਦੇ ਹਨ। ਮੇਰੀ ਹਾਲਤ ਦਿਨੋ ਦਿਨ ਡਿਗਦੀ ਜਾ ਰਹੀ ਸੀ। ਮੇਰਾ ਸਹੁਰਾ ਪਰਿਵਾਰ ਇਹਨਾਂ ਗੱਲਾਂ ਨੂੰ ਨਹੀਂ ਮੰਨਦਾ ਸੀ ਪਰ ਮੇਰੀ ਖੁਸ਼ੀ ਕਰਕੇ ਉਹ ਸਭ ਕੁਝ ਕਰ ਰਿਹਾ ਸੀ। ਮੇਰੀ ਹਾਲਤ ਦੇਖ ਕੇ ਇਹ ਮੈਨੂੰ 5 ਵਾਰੀ ਵਜੀਦਪੁਰ ਫਿਰੋਜ਼ਪੁਰ ਕੋਲ ਲੈ ਕੇ ਗਏ ਮੱਸਿਆ ਨਹਾਉਣ। ਉਸ ਤੋਂ ਬਾਦ 5 ਵਾਰੀ ਹੀ ਕਰਤਾਰਪੁਰ ਪੁਨਿਆ ਨਹਾ ਕੇ ਆਏ ਪਰ ਕੋਈ ਫਰਕ ਨਾ ਪਿਆ।

ਇਸ ਤੋਂ ਬਾਦ ਫਿਰ ਇਕ ਸਿਆਣੇ ਦੇ ਨਾਲ ਇਕ ਸਾਲ ਲਗਾਤਾਰ ਡੇਰਾ ਸਾਹਿਬ ਜਾਂਦੇ ਰਹੇ ਜਿਥੇ ਇਕ ਵਾਰੀ ਜਾਣ ਤੇ 1500 ਰੁਪਿਆ ਖਰਚ ਹੋ ਜਾਂਦਾ ਸੀ। ਹੁਣ ਤਾਂ ਮੇਰਾ ਸਹੁਰਾ ਪਰਿਵਾਰ ਥੱਕ ਚੁੱਕਾ ਸੀ ਕਿਉਂਕਿ ਉਹਨਾਂ ਦੀ ਮਿਹਨਤ ਦੀ ਕਮਾਈ ਇਹ ਪਾਖੰਡੀ ਲੁੱਟ ਰਹੇ ਸਨ। ਇਸ ਦੁਰਾਨ ਮੇਰਾ ਭਣੋਈਆ ਜੋ ਕਿ ਬੰਬੀਹੇ ਰਹਿੰਦਾ ਹੈ ਉਹ ਮੇਰੇ ਪਤੀ ਨੂੰ ਕਹਿਣ ਲੱਗਾ ਕਿ ਕਿਉਂ ਲੁੱਟ ਕਰਵਾਈ ਜਾਂਦੇ ਹੋ ਤੁਸੀਂ ਤਰਕਸ਼ੀਲਾਂ ਦੇ ਮਨੋਰੋਗ ਕੇਂਦਰ ਬਰਗਾੜੀ ਚੈੱਕ ਕਰਾਓ ਸਭ ਠੀਕ ਹੋ ਜਾਵੇਗਾ।

ਅਸੀਂ ਐਤਵਾਰ ਬਰਗਾੜੀ ਚਲੇ ਗਏ। ਉਸ ਕੇਂਦਰ ਵਿਚ ਡਾ: ਚੰਨਣ ਵਾਂਦਰ ਨੇ ਬੜੀ ਮੇਹਨਤ ਤੇ ਲਗਨ ਨਾਲ ਬਿਮਾਰੀ ਦੀ ਜੜ੍ਹ ਫੜ ਅਗਲੇ ਐਤਵਾਰ ਆਉਣ ਲਈ ਕਿਹਾ।

ਅਸੀਂ ਜਦੋਂ ਅਗਲੇ ਐਤਵਾਰ ਗਏ ਤਾਂ ਸ਼੍ਰੀ ਚੰਨਣ ਵਾਂਦਰ ਨੇ ਮੈਨੂੰ ਤੇ ਮੇਰੇ ਪਤੀ ਨੂੰ ਕੁਝ ਜਰੂਰੀ ਸੁਝਾ ਦਿੱਤੇ ਤੇ ਮੇਰੇ ਦਿਮਾਗ ਵਿਚ ਬੈਠੀ 15 ਸਾਲ ਪਹਿਲਾਂ ਮਾਰੀ ਬੋਲੀ ਕੱਢ ਦਿੱਤੀ ਤੇ ਇਸ ਤੋਂ ਬਾਅਦ ਫਰੀਦਕੋਟ ਮੈਡੀਕਲ ਦਾ ਕਾਰਡ ਦਿੱਤਾ।

ਫਰੀਦਕੋਟ ਮੈਡੀਕਲ ਵਿਚ ਪਹਿਲਾ ਡਾ. ਹਰਬਾਗ ਸਿੰਘ ਨੇ ਚੈੱਕ ਕੀਤਾ ਤੇ ਡਾ. ਹਰੀਸ਼ ਅਰੋੜਾ ਕੋਲ ਭੇਜ ਦਿੱਤਾ। ਡਾ. ਹਰੀਸ਼ ਅਰੋੜਾ ਤੋਂ ਕੁਝ ਚਿਰ ਦਵਾਈ ਖਾਣ ਤੋਂ ਬਾਦ ਹੁਣ ਮੈਂ ਬਿਲਕੁਲ ਤੰਦਰੁਸਤ ਹਾਂ।

ਅਖੀਰ ਵਿਚ ਮੈਂ ਸ਼੍ਰੀ ਚੰਨਣ ਵਾਂਦਰ ਮਨੋਰੋਗ ਕੇਂਦਰ ਬਰਗਾੜੀ, ਡਾ. ਹਰਬਾਗ ਸਿੰਘ ਤੇ ਡਾ. ਹਰੀਸ਼ ਅਰੋੜਾ ਦਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ ਜਿਹਨਾਂ ਨੇ ਮੇਹਨਤ ਤੇ ਹੌਂਸਲੇ ਨਾਲ ਮੇਰੀ ਇਹਨਾਂ ਪਾਖੰਡੀਆਂ ਤੋਂ ਆਰਥਿਕ ਅਤੇ ਮਾਨਸਿਕ ਲੁੱਟ ਬੰਦ ਕਰਵਾਈ ਤੇ ਮੇਰੀ ਜਿੰਦਗੀ ਨਵੇਂ ਸਿਰੇ ਤੋਂ ਸ਼ੁਰੂ ਕਰ ਕੇ ਖੁਸ਼ਹਾਲ ਜਿੰਦਗੀ ਜਿਉਣ ਦਾ ਰਾਹ ਦਖਾਇਆ।

ਤਰਕਸ਼ੀਲ ਬਣ ਜਾਓ ਦੋਸਤੋ
ਜਿੰਦਗੀ ਖੁਸ਼ਹਾਲ ਬਣਾਓ ਦੋਸਤੋ

*ਦਲਜੀਤ ਕੌਰ ਮੋਗਾ*

### ਮਸਲਾ ਰੋਟੀ ਦਾ

ਐਤਵਾਰ ਦਾ ਦਿਨ ਸੀ। ਸ਼ਾਮ ਦੀ ਸੈਰ ਕਰਨ ਲਈ ਦੋਸਤ ਨਾਲ ਜਲ ਘਰ ਵਿੱਚ ਗਿਆ। ਮਾਤਾ ਦੇ ਭਜਨਾਂ ਦੀਆਂ ਆਵਾਜਾਂ ਆ ਰਹੀਆਂ ਸਨ। ਦੋਸਤ ਨੂੰ ਪੁੱਛਿਆ ਅੱਜ ਕੀ ਪ੍ਰੋਗਰਾਮ ਹੈ। ਅੱਜ ਚੇਲੇ ਅਮੀ ਲਾਲ ਦੇ ਘਰ ਆਜਮਵਾਲਾ ਬਾਬਾ ਜਸਵੀਰ ਸਿੰਘ ਆਇਆ ਹੋਇਆ ਹੈ ਜੋ ਮਾਤਾ ਦੇ ਭੇਸ ਵਿੱਚ ਰਹਿੰਦਾ ਹੈ, ਜੋ ਲੋਕਾਂ ਨੂੰ ਕੇਲੇ, ਸੇਬ, ਨਾ ਸ਼ਪਾਤੀ ਦੇ ਕੇ ਆਪਣੇ ਕੋਲ ਆਉਣ ਲਈ ਕਹਿੰਦਾ ਹੈ। ਮੈਂ ਵੀ ਦੋਸਤ ਤੇ ਚਾਨਣਾ ਪਾਉਣ ਲਈ ਚੇਲੇ ਦੇ ਘਰ ਪਹੁੰਚ ਗਿਆ।

ਜਦੋਂ ਅਸੀਂ ਉੱਥੇ ਪਹੁੰਚੇ ਤਾਂ ਦੇਖਿਆ ਕਿ ਅਜੇ ਦਰਬਾਰ ਲੱਗਿਆ ਨਹੀਂ ਸੀ ਤਿਆਰੀਆ ਕਰ ਰਹੇ ਸੀ। ਅਸੀਂ ਕਾਫੀ ਮੁੰਡੇ ਸੜਕ ਕਿਨਾਰੇ ਬੈਠ ਕੇ ਗੱਲਾਂ ਕਰ ਰਹੇ ਸੀ। ਚੇਲੇ ਦਾ ਛੋਟਾ ਭਰਾ ਤੇ ਭਤੀਜਾ ਵੀ ਉੱਥੇ ਬੈਠੇ ਸਨ। ਉਹਨਾਂ ਨੂੰ ਮੇਰੇ ਤਰਕਸ਼ੀਲਾਂ ਦਾ ਮੈਂਬਰ ਹੋਣ ਦਾ ਪਤਾ ਸੀ। ਉਹ ਮੇਰੇ ਨਾਲ ਬਹਿਸ ਕਰਨ ਲੱਗੇ। ਇਕ ਪੁਜਾਰੀ ਜੋ ਰਾਮਦੇਵ ਦੀ ਪੂਜਾ ਕਰਦਾ ਸੀ ਆ ਗਿਆ ਤੇ ਕਹਿਣ ਲੱਗਾ ਕਿ ਜੇ ਆਦਮੀ ਨੂੰ 5 ਰੋਟੀਆਂ ਦੀ ਭੁੱਖ ਹੋਵੇ ਤੇ 6 ਰੋਟੀਆਂ ਖਾ ਲਵੇ ਤਾਂ ਪੇਟ ਪਾਟਣ ਨੂੰ ਹੋ ਜਾਂਦਾ ਹੈ। ਇੰਨੀ ਵੱਡੀ ਮਾਤਾ ਜੋ ਸ਼ੇਰ ਦੀ ਸਵਾਰੀ ਕਰਦੀ ਹੈ, ਇਸ ਵਿੱਚ ਕਿਵੇਂ ਆ ਸਕਦੀ ਹੈ। ਮੈਨੂੰ ਅੱਜ ਦਸ ਸਾਲ ਹੋ ਗਏ ਪੂਜਾ ਕਰਦੇ ਨੂੰ ਮੈਨੂੰ ਤਾਂ ਕਦੇ ਬਾਬਾ ਨਹੀਂ ਦਿਸਿਆ ਤੇ ਨਾ ਹੀ ਮੇਰੇ ਵਿਚ ਕਦੇ ਆਇਆ ਹੈ, ਮਨ ਦੀ ਸ਼ਾਂਤੀ ਲਈ ਪੂਜਾ ਕਰ ਰਿਹਾ ਹਾਂ। ਜਦੋਂ ਬਹਿਸ ਹੋ ਰਹੀ ਸੀ ਤਾਂ ਚੇਲਾ ਸਾਡੀਆਂ ਗੱਲਾਂ ਪਿਸ਼ਾਬ ਕਰਨ ਦੇ ਬਹਾਨੇ ਸੁਣ ਗਿਆ।

ਦੀਵਾਨ ਲੱਗ ਗਿਆ। ਬਾਬੇ ਤੇ ਸ਼ਰਧਾਲੂਆਂ ਨੇ ਮਾਤਾ ਦੀਆਂ ਭੇਟਾਂ ਗਾਉਣੀਆਂ ਚਾਲੂ ਕਰ ਦਿੱਤੀਆਂ। ਅਸੀਂ ਜਾ ਕੇ ਪੰਡਾਲ ਵਿਚ ਬੈਠ ਗਏ। ਚੇਲਾ ਸ਼ੇਰਾਂ ਵਾਲੀ ਦਾ ਰੂਪ ਧਾਰ ਕੇ ਬੈਠਾ ਖੇਡ ਰਿਹਾ ਸੀ। ਖੇਡਦੇ ਨੇ ਨਾਸ਼ਪਾਤੀ ਚੁੱਕੀ ਤੇ ਪੁੱਛ ਲੈਣ ਆਏ ਵੱਲ ਚਲਾ ਦਿੱਤੀ। ਸ਼ਰਧਾਲੂ ਉੱਠਕੇ ਕੋਲ ਚਲਾ ਗਿਆ। ਇਸੇ ਤਰ੍ਹਾਂ ਚਲਦਾ ਰਿਹਾ। ਜਦੋਂ ਮੇਰੇ ਪਿੱਛੇ ਬੈਠੇ ਲੜਕੇ ਕੋਲ ਨਾਸ਼ਪਾਤੀ ਚਲਾਈ ਤਾਂ ਮੈਂ ਪਹਿਲਾਂ ਹੀ ਪਕੜ ਲਈ ਤੇ ਚੇਲੇ ਕੋਲ ਜਾ ਬੈਠਾ। ਮੈਨੂੰ ਦੋਨੋ ਹੱਥ ਕਰਨ ਲਈ ਕਿਹਾ



ਤੇ ਪਾਣੀ ਪੀਣ ਲਈ ਦਿੱਤਾ। ਮੈਂ ਪਾਣੀ ਨੂੰ ਹੱਥਾਂ ਵਿੱਚੋਂ ਕੱਢ ਕੇ ਖਾਲੀ ਹੱਥ ਮੂੰਹ ਨੂੰ ਲਗਾ ਲਏ। ਚੇਲੇ ਨੇ ਮੈਨੂੰ ਪੁੱਛਿਆ ਕਿ ਤੂੰ ਕਿਹੜੇ ਧਰਮ ਨੂੰ ਮੰਨਦਾ ਹੈਂ? ਮੈਂ ਕਿਹਾ ਮੇਰਾ ਧਰਮ ਇਨਸਾਨੀਅਤ ਹੈ। ਇਨਸਾਨ ਦੀ ਸੇਵਾ ਕਰਨਾ ਮੇਰਾ ਫਰਜ਼ ਹੈ। 'ਦੱਸ ਤੈਨੂੰ ਕਿਸ ਚੀਜ ਦੀ ਲੋੜ ਹੈ ਮਾਤਾ ਕੋਲੋਂ ਮੰਗ?' ਮੈਂ ਕਿਹਾ ਮੈਨੂੰ ਕੋਈ ਚੀਜ ਦੀ ਜਰੂਰਤ ਨਹੀਂ ਤੇਰੀ ਮਾਤਾ ਦੱਸੇ ਕਿ ਮੈਨੂੰ ਕਿਸ ਚੀਜ ਦੀ ਜਰੂਰਤ ਹੈ। ਚੇਲਾ ਕਹਿਣ ਲੱਗਾ ਕਿ ਤੂੰ ਮਾਤਾ ਦੀ ਸੇਵਾ ਕਰ ਤੈਨੂੰ ਸਰਕਾਰੀ ਨੌਕਰੀ ਮਿਲ ਜਾਵੇਗੀ। ਮੈਂ ਕਿਹਾ ਤੂੰ, ਤੇਰੇ ਚੇਲੇ ਜੋ ਢੋਲਕੀਆ, ਛੈਣੇ ਵਜਾ ਰਹੇ ਹਨ ਤੇ ਭੇਟਾ ਗਾ ਰਹੇ ਹਨ। ਇਹ ਸਰਕਾਰੀ ਨੌਕਰ ਹਨ ? ਤੇਰਾ ਲੜਕਾ ਮੈਟ੍ਰਿਕ ਪਾਸ ਹੈ, ਮੈਂ ਵੀ ਮੈਟ੍ਰਿਕ ਪਾਸ ਹਾਂ। ਤੇਰਾ ਲੜਕਾ ਰਾਤ ਦਿਨ ਮਾਤਾ ਦੇ ਗੁਣ ਗਾਉਂਦਾ ਹੈ ਤੇ ਢੋਲਕੀਆਂ ਵਜਾਉਂਦਾ ਹੈ, ਕੀ ਉਹ ਸਰਕਾਰੀ ਨੌਕਰੀ ਵਿਚ ਹੈ ? ਪਰ ਉਹ ਹੌਲੀ ਦੇਣੀ ਛੋਟਾ ਜਿਹਾ ਮੂੰਹ ਕਰਕੇ ਕਹਿਣ ਲੱਗਾ ਇਹ ਤਾਂ ਸਭ ਰੋਟੀ ਦਾ ਮਸਲਾ ਹੈ।

*ਜਗਦੀਸ਼ ਕੁਮਾਰ, ਕਿੱਕਰ ਖੇੜਾ*

### ਇੰਜ ਮਨਾਇਆ ਲੜਕੇ ਦਾ ਜਨਮ ਦਿਨ

ਅਜੋਕੇ ਸਮਾਜ ਵਿੱਚ ਮਨਾਏ ਜਾਂਦੇ ਰਸਮੋ ਰਿਵਾਜਾਂ ਤੇ ਕੀਤੇ ਜਾਂਦੇ ਬੇਲੋੜੇ ਖਰਚਿਆਂ ਦੀ ਥਾਂ ਅਗਾਂਹਵਧੂ ਵਿਚਾਰਾਂ ਨੂੰ ਪ੍ਰਣਾਇਆ ਜਨਮ ਦਿਨ ਸਮਾਗਮ ਬਠਿੰਡਾ ਇਕਾਈ ਦੇ ਆਗੂ ਸ੍ਰੀ ਸੁਰਿੰਦਰ ਕੁਮਾਰ ਦੇ ਘਰ ਕੀਤਾ ਗਿਆ। ਇਹ ਸਮਾਗਮ ਉਹਨਾਂ ਦੇ ਪੁੱਤਰ ਰਜਤ ਦੇ ਪਹਿਲੇ ਜਨਮ ਦਿਨ ਉੱਪਰ 19.12.99 ਨੂੰ ਮਨਾਇਆ ਗਿਆ। ਇਸ ਸਮਾਗਮ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਵਿੱਚ ਕੋਈ ਧਾਰਮਿਕ ਰਸਮ ਨਹੀਂ ਕੀਤੀ ਗਈ। ਕਿਸੇ ਕਿਸਮ ਦਾ ਕੋਈ ਲੈਣ ਦੇਣ ਨਹੀਂ ਕੀਤਾ ਗਿਆ। ਇਸ ਖੁਸ਼ੀ ਦੇ ਮੌਕੇ ਤੇ ਇਕੱਤਰ ਹੋਏ 100 ਦੇ ਲਗਭਗ ਰਿਸ਼ਤੇਦਾਰਾਂ, ਮਿੱਤਰਾਂ ਦੇ ਮਨੋਰੰਜਨ ਲਈ ਤਰਕਸ਼ੀਲਾਂ ਵੱਲੋਂ ਜਾਦੂ ਦੇ ਦਿਲਚਸਪ ਟ੍ਰਿੱਕ ਪੇਸ਼ ਕੀਤੇ ਗਏ। ਕੁਲਵੰਤ ਸਿੰਘ ਤੇ ਵਿਜੇ ਕੁਮਾਰ ਨੇ 'ਜਾਦੂ ਇੱਕ ਕਲਾ' ਤਹਿਤ ਚੰਗੀ ਕਲਾ ਦਾ ਪ੍ਰਗਟਾਵਾ ਕੀਤਾ। ਸਮਾਗਮ ਵਿੱਚ ਸ਼ਾਮਲ ਬੱਚਿਆਂ ਦੇ ਬੌਧਿਕ ਵਿਕਾਸ ਤੇ ਗਿਆਨ ਵਿਗਿਆਨ ਵਿੱਚ ਦਿਲਚਸਪੀ ਬਣਾਉਣ ਲਈ ਵਿਗਿਆਨਕ ਸੁਆਲਾਂ ਤੇ ਆਧਾਰਿਤ ਕੁਇਜ਼ ਪ੍ਰੋਗਰਾਮ ਕੀਤਾ ਗਿਆ। ਕੇਵਲ ਜੀਦਾ ਨੇ ਇਸ ਪ੍ਰੋਗਰਾਮ ਰਾਹੀਂ ਸਮਾਗਮ ਨੂੰ ਹੋਰ ਵੀ ਰੌਚਿਕ ਬਣਾਇਆ। ਤਰਕਸ਼ੀਲ ਬੁਲਾਰਿਆਂ ਨੇ ਇਸ ਗੱਲ ਤੇ ਜੋਰ ਦਿੱਤਾ ਕਿ ਸਾਨੂੰ ਆਪਣੇ ਖੁਸ਼ੀ ਦੇ ਦਿਨ ਤਰਕਸ਼ੀਲ ਜੀਵਨ ਜਾਚ ਅਨੁਸਾਰ ਹੀ ਮਨਾਉਣੇ ਚਾਹੀਦੇ ਹਨ। ਇੱਥੇ ਇਹ ਵੀ ਵਰਨਣਯੋਗ ਹੈ ਕਿ ਇਹ ਬੱਚਾ ਵਿਆਹ ਤੋਂ 10 ਸਾਲ ਬਾਅਦ ਪੈਦਾ ਹੋਇਆ। ਇਸ ਅਰਸੇ ਦੌਰਾਨ ਪਰਿਵਾਰ ਨੂੰ ਲੋਕਾਂ ਵੱਲੋਂ ਤਰਕਸ਼ੀਲਤਾ ਨੂੰ ਛੱਡ ਕੇ ਮੰਨਤਾਂ ਮੰਨਣ ਤੇ ਅਖੌਤੀ ਬਾਬਿਆਂ ਦੇ ਲੜ ਲੱਗਣ ਦੀਆਂ ਸਲਾਹਾਂ ਦਿੱਤਿਆਂ ਗਈਆਂ ਪਰ ਪਰਿਵਾਰ ਆਪਣੀ ਸੋਚ ਤੇ ਕਾਇਮ ਰਿਹਾ। ਜਨਮ ਦਿਨ ਤੇ ਨਿਵੇਕਲਾ ਸਮਾਗਮ ਦੇਖਕੇ ਰਿਸ਼ਤੇਦਾਰ ਹੈਰਾਨ ਤਾਂ ਜਰੂਰ ਹੋਏ ਪਰ ਸਮਾਪਤੀ ਉਪਰੰਤ ਸਾਰਿਆਂ ਨੇ ਪ੍ਰੋਗਰਾਮ ਦੀ ਸਰਾਹਨਾ ਕੀਤੀ। ਸਮਾਗਮ ਦੀ ਸਫਲਤਾ ਲਈ ਤਰਕਸ਼ੀਲ ਮੈਂਬਰਾਂ ਨੇ ਭਰਵਾਂ ਸਹਿਯੋਗ ਕੀਤਾ।

*ਬਲਦੇਵ ਸਿੰਘ, ਸਕੱਤਰ*
*ਜ਼ੋਨ ਬਠਿੰਡਾ*

*ਬੱਚਿਆਂ ਦਾ ਕੋਨਾ*

### ਵਿਗਿਆਨ ਦੀ ਅਦਭੁੱਤ ਦੇਣ ਰੋਬੋਟ

ਬੱਚਿਓ, ਰੋਬੋਟ ਮਨੁੱਖ ਵਾਂਗ ਕੰਮ ਕਰਦੀ ਮਸ਼ੀਨ ਦਾ ਨਾਂ ਹੈ। ਇਸ ਨੂੰ ਉਦਯੋਗਾਂ 'ਚ ਮਨੁੱਖ ਦੀ ਥਾਂ ਤੇ ਕੰਮ ਕਰਨ ਲਈ ਬਣਾਇਆ ਗਿਆ ਹੈ। ਇਹ ਜ਼ਰੂਰੀ ਨਹੀਂ ਕਿ ਰੋਬੋਟ ਦੀ ਬਣਤਰ ਮਨੁੱਖ ਨਾਲ ਰਲਦੀ ਹੋਵੇ ਜਾਂ ਉਹ ਬਿਲਕੁਲ ਹੀ ਮਨੁੱਖ ਦੀ ਤਰ੍ਹਾਂ ਕੰਮ ਕਰੇ। ਮਨੁੱਖ ਨਾਲ ਰਲਦੀ ਮਿਲਦੀ ਸ਼ਕਲ ਵਾਲੇ ਰੋਬੋਟ ਨੂੰ 'ਐਂਡਰਾਇਡ' ਕਹਿੰਦੇ ਹਨ।

ਰੋਬੋਟ ਸ਼ਬਦ ਦੀ ਪਹਿਲੀ ਵਾਰ ਵਰਤੋਂ ਚੈਕੋਸਲੋਵਾਕੀਆ ਦੇ ਇਕ ਨਾਟਕਕਾਰ ਦੁਆਰਾ ਰਚਿਤ ਇਕ ਨਾਟਕ 'ਚ ਹੋਈ ਸੀ। ਉਹਨਾਂ ਇਹ ਸ਼ਬਦ ਚੈੱਕ ਪੁਸਤਕ 'ਰੋਬੋਟ' ਤੋਂ ਲਿਆ ਸੀ।

ਜਿਵੇਂ ਜਿਵੇਂ ਸਨਅਤ ਦੇ ਖੇਤਰ ਵਿੱਚ ਕਰਾਂਤੀ ਆਈ ਤਾਂ ਮਸ਼ੀਨਾਂ ਦੇ ਆਪਣੇ ਆਪ ਚੱਲਣ ਦੀ ਤਕਨੀਕ ਵਿਕਸਤ ਹੋਈ। ਉਸ ਦੇ ਕੰਮਾਂ ਨੂੰ ਕਰਨ ਲਈ ਹੀ ਰੋਬੋਟ ਬਣਾਉਣ ਨੂੰ ਬਲ ਮਿਲਿਆ। ਇਸ ਦੀ ਲੋੜ ਤਾਂ ਵੀ ਪਈ ਕਿਉਂਕਿ ਮਨੁੱਖ ਇੱਕ ਹੱਦ ਦੇ ਅੰਦਰ ਹੀ ਕੰਮ ਕਰ ਸਕਦਾ ਹੈ, ਭਾਂਵੇਂ ਉਹ ਕਿੰਨਾ ਵੀ ਤਾਕਤਵਰ ਅਤੇ ਵਧੀਆ ਕਾਰੀਗਰ ਕਿਉਂ ਨਾ ਹੋਵੇ, ਉਹ ਲਗਾਤਾਰ ਅਤੇ ਲੰਮੇ ਸਮੇਂ ਤੱਕ ਕੰਮ ਨਹੀਂ ਕਰ ਸਕਦਾ। ਖਾਸ ਤੌਰ ਤੇ ਜੇ ਮਾਹੌਲ ਵੀ ਉਸ ਦੇ ਉਲਟ ਹੋਵੇ ਤਾਂ ਕੰਮ ਕਰਨ ਦੀ ਸਮਰੱਥਾ ਹੋਰ ਵੀ ਘੱਟ ਜਾਂਦੀ ਹੈ। ਦੂਜੀ ਗੱਲ ਇਹ ਹੈ ਕਿ ਮਨੁੱਖ ਮਜ਼ਦੂਰ ਦੇ ਰੂਪ 'ਚ ਮਹਿੰਗਾ ਵੀ ਪੈਂਦਾ ਹੈ ਅਤੇ ਟਾਇਮ ਤੇ ਉਸ ਦਾ ਮਿਲਣਾ ਵੀ ਕਦੇ ਕਦੇ ਮੁਸ਼ਕਿਲ ਹੋ ਜਾਂਦਾ ਹੈ।

ਇਹਨਾਂ ਸਭ ਦਿੱਕਤਾਂ ਤੋਂ ਛੁਟਕਾਰਾ ਪਾਉਣ ਲਈ ਉਸ ਨੇ ਰੋਬੋਟ ਬਣਾਇਆ ਜਿਹੜਾ ਉਲਟ ਮਾਹੌਲ 'ਚ ਵੀ ਘੱਟ ਕੀਮਤ ਤੇ ਲੰਮੇ ਅਰਸੇ ਤਾਈਂ ਮਸ਼ੀਨਾਂ ਤੇ ਕੰਮ ਕਰਦਾ ਹੈ।

ਰੋਬੋਟ ਕਈ ਕੰਮ ਕਰ ਸਕਦਾ ਹੈ। ਜਿਵੇਂ ਉਹ ਏਨੀਆਂ ਗਰਮ ਚੀਜ਼ਾਂ ਵੀ ਬੜੀ ਆਸਾਨੀ ਨਾਲ ਚੁੱਕ ਸਕਦਾ ਹੈ, ਜਿਨ੍ਹਾਂ ਨੂੰ ਮਨੁੱਖ ਜਲਣ ਦੇ ਡਰ ਤੋਂ ਛੋਹ ਵੀ ਨਹੀਂ ਸਕਦਾ। ਰੋਬੋਟ ਦੇ ਸਰੀਰ 'ਚ ਕੁਝ ਖਾਸ ਕੰਮ ਕਰਨ ਲਈ ਮਨੁੱਖ ਵਾਂਗ ਉਂਗਲਾਂ ਫਿੱਟ ਕੀਤੀਆਂ ਹੁੰਦੀਆਂ ਹਨ। ਇਹਨਾਂ ਉਂਗਲਾਂ ਨਾਲ ਉਹ ਬਣਨ ਵਾਲੀ ਕਿਸੇ ਵੀ ਚੀਜ਼ ਨੂੰ ਫੜ ਸਕਦਾ ਹੈ, ਛੱਡ ਸਕਦਾ ਹੈ, ਧੱਕਾ ਦੇ ਸਕਦਾ ਹੈ, ਖਿੱਚ ਸਕਦਾ ਹੈ, ਮਰੋੜ ਸਕਦਾ ਹੈ, ਉੱਪਰ ਥੱਲੇ ਅਤੇ ਖੱਬੇ ਸੱਜੇ ਕਰ ਸਕਦਾ ਹੈ।

ਇਹ ਰੋਬੋਟ ਹਲਕੇ ਤੋਂ ਹਲਕਾ ਅਤੇ ਭਾਰੀ ਤੋਂ ਭਾਰੀ ਕੰਮ ਕਰ ਸਕਦਾ ਹੈ। ਇਹ ਵਜ਼ਨ ਚੁੱਕ ਸਕਦਾ ਹੈ। ਇਸ 'ਚ ਇਕ ਯਾਦਆਸ਼ਤ ਯੂਨਿਟ ਹੁੰਦਾ ਹੈ, ਜਿਸ ਵਿਚ ਆਦੇਸ਼ ਜਮ੍ਹਾਂ ਕੀਤੇ ਜਾ ਸਕਦੇ ਹਨ।

ਰੋਬੋਟ ਨੂੰ ਬਣਾਉਣ ਵਾਲੇ ਸਭ ਤੋਂ ਪਹਿਲੇ ਅਮਰੀਕੀ ਸਨ। ਇਸ ਤੋਂ ਬਾਅਦ ਜਾਪਾਨ, ਜਰਮਨੀ, ਇੰਗਲੈਂਡ, ਰੂਸ ਅਤੇ ਦੂਜੇ ਦੇਸ਼ਾਂ ਨੇ ਇਸ ਦਾ ਨਿਰਮਾਣ ਕੀਤਾ। ਅੱਜ ਸਮੁੱਚੀ ਦੁਨੀਆਂ ਇਸ ਦੇ ਕੰਮ ਕਾਜ ਤੋਂ ਵਾਕਿਫ ਹੈ।

ਹੁਣ ਅਮਰੀਕੀ ਵਿਗਿਆਨੀ ਇੱਕ ਇਹੋ ਜਿਹਾ ਰੋਬੋਟ ਬਣਾਉਣ ਲਈ ਯਤਨਸ਼ੀਲ ਹਨ, ਜੋ ਮਨੁੱਖ ਦੇ ਔਖੇ ਤੋਂ ਔਖੇ ਰੋਗਾਂ ਦੇ ਅਪ੍ਰੇਸ਼ਨ ਬੜੀ ਆਸਾਨੀ ਨਾਲ ਕਰ ਸਕੇਗਾ। ਉਮੀਦ ਕੀਤੀ ਜਾਂਦੀ ਹੈ ਕਿ ਇਹ ਰੋਬੋਟ 21 ਵੀਂ ਸਦੀ ਦੇ ਸ਼ੁਰੂ 'ਚ ਮਾਰਕੀਟ 'ਚ ਆ ਜਾਵੇਗਾ।

*ਸੁਖਮੰਦਰ ਸਿੰਘ ਤੂਰ*

# ਸਰਗਰਮੀਆਂ

**ਇਕਾਈ ਗੜ੍ਹਸ਼ੰਕਰ :**

**ਤਰਕਸ਼ੀਲ ਮੇਲਾ**

ਸਥਾਨ : ਪਿੰਡ ਗੋਲੀਆਂ ਤਹਿ: ਗੜ੍ਹਸ਼ੰਕਰ
ਨਾਟਕ ਟੀਮ : ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ।
ਬੁਲਾਰੇ : ਸ੍ਰੀ ਸੱਤਪਾਲ ਸਲੋਹ (ਜੋਨ ਆਰਗੇਨਾਈਜ਼ਰ), ਡਾ:ਜੁਗਿੰਦਰ ਕੁੱਲੇਵਾਲ, ਮਾ: ਜਗਦੀਸ਼, ਡਾ: ਚਮਨ ਲਾਲ
ਜਾਦੂ ਦੇ ਟ੍ਰਿਕ : ਕੁਲਦੀਪ ਤੇ ਮਾ: ਨਰੇਸ਼ ।
ਪ੍ਰਬੰਧਕ ਤੇ ਸਹਿਯੋਗੀ : ਮੇਜਰ ਸਿੰਘ ਥਿੰਦ (ਕਨੇਡਾ ਨਿਵਾਸੀ) ਅਤੇ ਸ੍ਰੀ ਪਿਆਰੇ ਲਾਲ ।

**ਪ੍ਰੋਗਰਾਮ : ਪੀ.ਐਸ.ਯੂ. ਵਲੋਂ ਨਾਟਕ ਮੇਲਾ**

ਸਥਾਨ : ਕਾਹਨਪੁਰ ਖੂਹੀ
ਮੈਜਿਕ ਟ੍ਰਿਕ : ਅਮਰੀਕ ਗੜ੍ਹਸ਼ੰਕਰੀ ਤੇ ਡਾ: ਜੋਗਿੰਦਰ ਕੁੱਲੇਵਾਲ

**ਕਾਫਲਾ : ਸ਼ਹੀਦੇ ਆਜ਼ਮ ਭਗਤ ਸਿੰਘ ਜੀ ਨੂੰ ਸਮਰਪਿਤ :**

ਤਰਕਸ਼ੀਲ ਚੇਤਨਾ ਕਾਫਲਾ ਪਿੰਡ ਸਹੂੰਗੜਾ, ਆਲੋਵਾਲ, ਬੇਗਮਪੁਰ, ਕੁਕੜ ਮਜਾਰਾ, ਰੋੜ ਮਜਾਰਾ, ਬੋੜਾ, ਗੜ੍ਹਸ਼ੰਕਰ ਵਿਚੋਂ ਨਿਕਲਿਆ।
ਬੁਲਾਰੇ : ਮਾ: ਜਗਦੀਸ਼, ਡਾ: ਜੋਗਿੰਦਰ ਕੁਲੇਵਾਲ, ਕੁਲਦੀਪ ਤੇ ਮਾ: ਨਰੇਸ਼ । ਇਕਾਈਆਂ : ਬਲਾਚੌਰ, ਗੜ੍ਹਸ਼ੰਕਰ, ਬੰਗਾ
ਵਿਸ਼ੇਸ਼ ਸਹਿਯੋਗ : ਪਰਸਰਾਮ, ਸ੍ਰੀ ਮਦਨ ਲਾਲ ਪਟਵਾਰੀ, ਮਾ: ਨਰਿੰਦਰ ਕੁਮਾਰ ।

**ਸਕੂਲਾਂ ਵਿੱਚ ਪ੍ਰੋਗਰਾਮ :**

ਜੀ.ਐਮ. ਪਬਲਿਕ ਸਕੂਲ ਸੜੋਆ, ਸ:ਸ:ਸ: ਸਕੂਲ ਸੜੋਆ, ਨਿਊ ਆਦਰਸ਼ ਪਬਲਿਕ ਸਕੂਲ, ਬੀ.ਆਰ.ਪਬਲਿਕ ਸਕੂਲ ਸੜੋਆ, ਸ:ਸੀਸੈ: ਸਕੂਲ ਸਾਹਿਬਾ, ਸੀ: ਸ: ਸਕੂਲ ਮਹਿੰਦੀਪੁਰ ਬਲਾਚੌਰ
ਬੁਲਾਰੇ : ਡਾ: ਜੋਗਿੰਦਰ ਕੁੱਲੇਵਾਲ, ਡਾ: ਚਮਨ ਲਾਲ, ਜਾਦੂ ਦੇ ਟ੍ਰਿਕਾਂ ਦੇ ਨਾਲ ਨਾਲ ਸਰੀਰਕ ਤੇ ਮਾਨਸਿਕ ਰੋਗਾਂ ਬਾਰੇ ਦੱਸਿਆ।

**ਤਰਕਸ਼ੀਲ ਨਾਟਕ ਮੇਲਾ :**

ਸਥਾਨ : ਪਿੰਡ ਸੜੋਆ ਤਹਿ: ਬਲਾਚੌਰ
ਨਾਟਕ ਟੀਮ : ਆਰਟ ਸੈਂਟਰ ਸਮਰਾਲਾ(ਨਿਰਦੇਸ਼ਕ ਮਾ: ਤਿਰਲੋਚਨ)
ਮੈਜਿਕ ਟ੍ਰਿੱਕ : ਸ੍ਰੀ ਨੰਦ ਲਾਲ, ਫੂਲ ਚੰਦਰ, ਤੇ ਕਿਸ਼ੋਰ ਗੜ੍ਹਸ਼ੰਕਰੀ
ਬੁਲਾਰੇ : ਮਾ: ਜਗਦੀਸ਼, ਸ੍ਰੀ ਸੱਤਪਾਲ ਸਲੋਹ, ਡਾ: ਜੁਗਿੰਦਰ ਕੁਲੇਵਾਲ
ਸਟਾਲ ਤੇ ਪ੍ਰਦਰਸ਼ਨੀ : ਲਖਵਿੰਦਰ ਲੱਧੋ, ਅਮਰੀਕ, ਗੁਰਪਾਲ, ਮਨਜੀਤ, ਹਰਮਨ
ਵਿਸ਼ੇਸ਼ ਸਹਿਯੋਗ : ਮਨੋਹਰ ਟੈਂਟ ਸਰਵਿਸ ਸੜੋਆ, ਲਵਲੀ ਸਟੂਡੀਓ, ਸੜੋਆ ਪ੍ਰਿੰਟਿੰਗ ਪ੍ਰੈਸ, ਸ੍ਰੀ ਸਬੰਧ ਕੁਮਾਰ ਬੇਗਮਪੁਰੀ ।

**ਤਰਕਸ਼ੀਲ ਨਾਟਕ ਮੇਲਾ :**

ਸਥਾਨ : ਪਿੰਡ ਮੁਗੋਵਾਲ
ਨਾਟਕ ਟੀਮ : ਲੋਕ ਕਲਾ ਮੰਚ ਮੰਡੀ ਮੁੱਲਾਂਪੁਰ
ਪ੍ਰਧਾਨਗੀ : ਸ੍ਰੀ ਚਤਰ ਸੈਨ ਬੁਲਾਰੇ : ਸੱਤਪਾਲ ਸਲੋਹ,
ਮੈਜਿਕ ਟ੍ਰਿਕ : ਕੁਲਦੀਪ ਇਬਰਾਹੀਮ ਪੁਰੀ ਤੇ ਗੁਰਪਾਲ ਦੁਗਰੀ
ਹਾਸਵਿਅੰਗ ਸਕਿੱਟਾਂ : ਕਿਸ਼ੋਰ ਗੜ੍ਹਸ਼ੰਕਰੀ
ਪ੍ਰਬੰਧਕ : ਡਾ: ਨਿਰਮਲ ਸਿੰਘ, ਸੁਰਿੰਦਰ, ਤੇ ਇਕਾਈ ਮਾਹਲਪੁਰ ਦੇ ਮੈਂਬਰ ।

ਸਹਿਯੋਗ : ਗਰਾਮ ਪੰਚਾਇਤ ਮੁਗੋਵਾਲ ਤੇ ਬਾਬੂ ਚਤਰਸੈਨ ਜੀ
ਹੋਰ ਆਇਟਮਾਂ : ਡਾ: ਜੋਗਿੰਦਰ, ਜਗਤਾਰ ਪਾਗਲ, ਮਾ: ਅਵਤਾਰ ਲੰਗੇਰੀ,
ਸਨਮਾਨਤ ਸ਼ਖਸ਼ੀਅਤਾਂ : ਅਜਾਦੀ ਘੁਲਾਟੀਏ ਡਾ: ਪ੍ਰਕਾਸ਼ ਸਿੰਘ ਤੇ ਸ: ਜਗਤ ਸਿੰਘ ਨੰਬਰਦਾਰ, ਸ੍ਰੀ ਅਮਰ ਸਿੰਘ ਨਿਡਰ ਦੇ ਪੋਤਰੇ ਨੂੰ ਸਨਮਾਨਤ ਕੀਤਾ ਗਿਆ ।

ਰਿਪੋਰਟ : ਡਾ: ਜੋਗਿੰਦਰ ਕੁੱਲੇਵਾਲ

**ਇਕਾਈ ਬਠਿੰਡਾ :**

**ਪ੍ਰੋਗਰਾਮ : ਕੁਇਜ਼ ਪ੍ਰੋਗਰਾਮ, ਮੈਜਿਕ ਟ੍ਰਿ ਕਸ**

ਸਥਾਨ : ਸ.ਸੀ.ਸੈ. ਸਕੂਲ ਪਿੰਡ ਤੁੰਗਵਾਲੀ
ਬੁਲਾਰੇ ਤੇ ਮੈਜਿਕ: ਰਾਮ ਸਿੰਘ ਨਿਰਮਾਣ, ਕੁਲਵੰਤ ਸਿੰਘ, ਬੂਟਾ ਸਿੰਘ, ਮਨਪ੍ਰੀਤ ਭੋਖੜਾ ।
ਮੰਚ ਸੰਚਾਲਣ : ਸ੍ਰੀ ਕੇਵਲ ਜੀਦਾ

**ਤਰਕਸ਼ੀਲ ਮੇਲਾ**

ਸਥਾਨ : ਪਿੰਡ ਤਰਖਾਣ ਵਾਲਾ (ਮਲੋਟ)
ਬੁਲਾਰਾ : ਰਾਮ ਸਿੰਘ ਨਿਰਮਾਣ
ਮੈਜਿਕ : ਕੁਲਵੰਤ ਸਿੰਘ, ਮਨਪ੍ਰੀਤ ਭੋਖੜਾ
ਨਾਟਕ ਟੀਮ: ਆਰਟ ਸੈਂਟਰ ਸਿਵੀਆਂ

**ਤਰਕਸ਼ੀਲ ਮੇਲਾ**

ਸਥਾਨ : ਪਿੰਡ ਮੌੜ ਖੁਰਦ
ਨਾਟਕ ਟੀਮ: ਆਰਟ ਸੈਂਟਰ ਸਿਵੀਆਂ
ਮੁੱਖ ਬੁਲਾਰਾ : ਮਾ: ਰਾਜਿੰਦਰ ਭਦੌੜ (ਸੂਬਾ ਪ੍ਰਧਾਨ)
ਮੈਜਿਕ : ਕੁਲਵੰਤ ਸਿੰਘ ਤੇ ਵਿਜੇ ਕੁਮਾਰ
ਨਾਟਕ ਤੇ ਕੋਰੀਓਗ੍ਰਾਫੀਆਂ : ਪੰਡਤ ਬੁਲਾਕੀ ਰਾਮ, ਐ ਸੂਰਮੇ ਜੁਝਾਰੋ ਕੋਈ ਬੁਲਾ ਰਹਾ ਹੈ, ਮੈਨੂੰ ਜੱਗ ਵੇਖਣ ਦਾ ਚਾਅ ਅਤੇ ਮੈਂ ਧਰਤੀ ਪੰਜਾਬ ਦੀ।
ਵਿਸ਼ੇਸ਼ ਸਹਿਯੋਗ : ਹੈਡਮਾਸਟਰ ਬੀ.ਐਨ.ਡੀ. ਪਬਲਿਕ ਸਕੂਲ। ਹਰਪਾਲ ਸਿੰਘ, ਭੁਪਿੰਦਰ ਸਿੰਘ ਮਾਨ ਮੌੜ ਖੁਰਦ ।

**ਤਰਕਸ਼ੀਲ ਪ੍ਰੋਗਰਾਮ :**

ਕੌਮੀ ਸਾਖਰਤਾ ਮਿਸ਼ਨ ਦੇ ਪ੍ਰੋਗਰਾਮ ਤੇ ਪਿੰਡ ਪਥਰਾਲਾ (ਨੇੜੇ ਡੱਬਵਾਲੀ)
ਬੁਲਾਰੇ ਤੇ ਮੈਜਿਕ : ਸ: ਬਲਵੀਰ ਸਿੰਘ (ਹੈੱਡ ਟੀਚਰ), ਕੁਲਵੰਤ ਸਿੰਘ ਤੇ ਬਲਵਿੰਦਰ ਸਿੰਘ ਫੁੱਲੋ ਮਿੱਠੀ ।

**ਤਰਕਸ਼ੀਲ ਪ੍ਰਦਰਸ਼ਨੀ :**

ਲੋਹੜੀ ਦੇ ਮਾਘੀ ਦੇ ਮੇਲੇ ਤੇ ਪਿੰਡ ਜੱਸੀ ਬਾਗ ਵਾਲੀ (ਬਠਿੰਡਾ) ਵਿਖੇ ਸਾਰਾ ਦਿਨ ਤਰਕਸ਼ੀਲ ਪ੍ਰਦਰਸ਼ਨੀ, ਸਾਹਿਤਕ ਸਟਾਲ ਅਤੇ ਨਾਲ ਮੈਜਿਕ ਸ਼ੋਅ ਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ।
ਪ੍ਰਬੰਧ ਤੇ ਸੰਚਾਲਣ: ਸ: ਬਲਬੀਰ ਸਿੰਘ ਹੈਡਮਾਸਟਰ ਤੇ ਉਨ੍ਹਾਂ ਦੇ ਸਪੁੱਤਰ ਅਤੇ ਸਹਿਯੋਗੀ ।
ਬੁਲਾਰੇ : ਬਲਦੇਵ ਸਿੰਘ (ਜੋਨ ਸਕੱਤਰ), ਰਾਮ ਸਿੰਘ ਨਿਰਮਾਣ ।
ਮੈਜਿਕ : ਕੁਲਵੰਤ ਸਿੰਘ, ਸੁਰਿੰਦਰ ਕੁਮਾਰ, ਬਲਵਿੰਦਰ ਫੁੱਲੋ ਮਿੱਠੀ

**ਤਰਕਸ਼ੀਲ ਪ੍ਰੋਗਰਾਮ :**

ਸਥਾਨ : ਸ:ਸੀ.ਸੈ: ਸਕੂਲ ਚੁੱਘੇ ਕਲਾਂ।



ਉਦਘਾਟਨ : ਪ੍ਰਿੰਸੀਪਲ ਸ੍ਰੀਮਤੀ ਸੰਤੋਸ਼ ਪੁਰੀ
ਬੁਲਾਰਾ : ਰਾਮ ਸਿੰਘ ਨਿਰਮਾਣ
ਕੁਇਜ਼ ਤੇ ਮੈਜਿਕ : ਕੁਲਵੰਤ ਸਿੰਘ, ਜੁਗਿੰਦਰ ਸਿੰਘ ਤੇ ਰਾਜਿੰਦਰ ਸਿੰਘ ਗਿੱਲ।
ਪ੍ਰਬੰਧ ਤੇ ਸਹਿਯੋਗ : ਸ਼ਹੀਦ ਭਗਤ ਸਿੰਘ ਯੂਥ ਤੇ ਸਪੋਰਟਸ ਕਲੱਬ ਚੁੱਘੇ ਕਲਾਂ।
ਕੁਇਜ਼ ਜੇਤੂ ਵਿਦਿਆਰਥੀਆਂ ਨੂੰ ਸਰਪੰਚ ਸ; ਕੌਰ ਸਿੰਘ ਮਾਨ ਹੋਰਾਂ ਸਨਮਾਨਤ ਕੀਤਾ ।

**ਤਰਕਸ਼ੀਲ ਪ੍ਰੋਗਰਾਮ :**

ਇਕਾਈ ਦੇ ਮੈਜਿਕ ਇੰਚਾਰਜ ਸ: ਕੁਲਵੰਤ ਸਿੰਘ ਦੇ ਭਾਣਜੇ ਸ੍ਰੀ ਗੁਰਤੇਜ ਸਿੰਘ ਦੇ ਵਿਆਹ ਮੌਕੇ ਮੈਜਿਕ, ਗੀਤ ਸੰਗੀਤ ਤੇ ਨਾਟਕ ਪੇਸ਼ ਕੀਤੇ ਗਏ ।
ਪੇਸ਼ਕਸ਼ : ਆਰਟ ਸੈਂਟਰ ਸਿਵੀਆਂ, ਲੋਕ ਸੰਗੀਤ ਮੰਡਲੀ ਜੀਦਾ ।
ਬੁਲਾਰੇ : ਰਣਜੀਤ ਸਿੰਘ ਤੇ ਕੇਵਲ ਜੀਦਾ ।
ਸਹਿਯੋਗ : ਭੁਪਿੰਦਰ ਮਾਨ, ਕੁਲਵੰਤ ਸਿੰਘ, ਬੂਟਾ ਸਿੰਘ, ਸੁਰਿੰਦਰ ਕੁਮਾਰ ।

ਰਿਪੋਰਟ : ਰ.ਸ. ਨਿਰਮਾਣ

**ਇਕਾਈ ਅਬੋਹਰ :**

**ਤਰਕਸ਼ੀਲ ਪ੍ਰੋਗਰਾਮ :**

ਸਥਾਨ : ਪਿੰਡ ਕੱਲਰ ਖੇੜਾ (ਮਿਤੀ 25 ਦਸੰਬਰ 99)
ਬੁਲਾਰੇ : ਇਕਾਈ ਪ੍ਰਧਾਨ ਗਣਪਤ ਰਾਮ, ਮੋਤੀ ਰਾਮ, ਨਹਿਰੂ ਯੁਵਾ ਕਲੱਬ ਦੇ ਪ੍ਰਧਾਨ ਆਦਿ ।
ਮੈਜਿਕ : ਮੋਤੀ ਰਾਮ, ਡਾ: ਸ਼ੰਕਰ ਅਮਰਪੁਰਾ ਵਾਲੇ, ਗਣਪਤ ਰਾਮ ਤੇ ਸੀਤਾ ਰਾਮ ।
ਵਿਸ਼ੇਸ਼ ਆਕਰਸ਼ਣ: ਡਾ: ਸ਼ੰਕਰ ਦੁਆਰਾ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਇਕਲ ਚਲਾਇਆ ਗਿਆ ।

**ਤਰਕਸ਼ੀਲ ਪ੍ਰੋਗਰਾਮ**

ਸਥਾਨ : ਪਿੰਡ ਹਾਥਿਆ ਵਾਲੀ (ਮਿਤੀ 27 ਦਸੰਬਰ 99)
ਬੁਲਾਰੇ : ਮੋਤੀ ਰਾਮ, ਸਰਦੂਲ ਸਿੰਘ, ਗਣਪਤ ਰਾਮ
ਮੈਜਿਕ: ਮੋਤੀ ਰਾਮ ਤੇ ਡਾ: ਸ਼ੰਕਰ ਅਮਰ ਪੁਰਾ ਵਾਲੇ ।
ਸਹਿਯੋਗ : ਪਿੰਡ ਹਾਥਿਆ ਵਾਲੀ (ਰਾਜਸਥਾਨ) ਸੁਰਿੰਦਰ ਕੁਮਾਰ ਤੇ ਬਾਕੀ ਪਿੰਡ ਵਾਸੀ ।
ਵਿਸ਼ੇਸ਼ ਆਕਰਸ਼ਨ : ਭਖਦੇ ਕੋਲਿਆਂ ਤੇ ਨੰਗੇ ਪੈਰੀਂ ਤੁਰਨਾ ਆਦਿ।

**ਤਰਕਸ਼ੀਲ ਮੇਲਾ**

ਸਥਾਨ : ਪਿੰਡ ਡੰਗਰ ਖੇੜਾ (ਮਿਤੀ 30 ਦਸੰਬਰ 99)
ਬੁਲਾਰੇ: ਗਣਪਤ ਰਾਮ, ਮਲੋਟ ਇਕਾਈ ਦੇ ਮੈਂਬਰ ਹਰਵਿੰਦਰ ਭਲਵਾਨ
ਕੋਰੀਓਗਰਾਫੀਆਂ : ਮਾਸਟਰ ਕੁਲਜੀਤ, ਜਗਦੀਸ਼ ਕੁਮਾਰ
ਮੈਜਿਕ : ਜਾਦੂਗਰ ਮੋਤੀ ਸ਼ੰਕਰ ਅਮਰ ਪੁਰਾ ਵਾਲਾ
ਸਟੇਜ ਸਕੱਤਰ : ਸੀਤਾ ਰਾਮ ਪ੍ਰੈਸ ਸਕੱਤਰ
ਸਹਿਯੋਗ : ਮਾਸਟਰ ਕੁਲਜੀਤ ਤੇ ਗਰਾਮ ਪੰਚਾਇਤ ਡੰਗਰ ਖੇੜਾ।

**ਤਰਕਸ਼ੀਲ ਪ੍ਰੋਗਰਾਮ**

ਸਥਾਨ : ਧਰਮਪੁਰਾ (ਮਿਤੀ 16.10.99)
ਬੁਲਾਰੇ : ਗਣਪਤ ਰਾਮ ਤੇ ਭਗਵਾਨ ਦਾਸ ਜੇ.ਈ.
ਮੁੱਖ ਮਹਿਮਾਨ : ਸਰਪੰਚ ਰਾਮੇਸ਼ਵਰ ਦਾਸ
ਮੈਜਿਕ : ਗਣਪਤ ਰਾਮ, ਭਗਵਾਨ ਦਾਸ, ਸੀਤਾ ਰਾਮ, ਨਿਰਮਲ ਤੇ ਪੂਰਨ ਚੰਦ
ਸਟਾਲ : ਜਗਦੀਸ਼ ਕਿੱਕਰ ਖੇੜਾ, ਪਾਲਾ ਰਾਮ, ਮਾਸਟਰ ਕੁਲਜੀਤ, ਕੁਲਦੀਪ।

ਸਥਾਨ : ਆਲਮਗੜ੍ਹ
ਮੁੱਖ ਮਹਿਮਾਨ : ਕਾ: ਸੂਰਤ ਸਿੰਘ
ਬੁਲਾਰੇ : ਗਣਪਤ ਰਾਮ, ਭਗਵਾਨ ਦਾਸ ਜੇ.ਈ.
ਮੈਜਿਕ : ਜਾਦੂਗਰ ਮੋਤੀ ਸ਼ੰਕਰ, ਗਣਪਤ ਤੇ ਭਗਵਾਨ ਦਾਸ ।
ਸਹਿਯੋਗ : ਸ਼ਿਵਤਾਰ ਤੇ ਅਮਨਿੰਦਰ

*ਰਿਪੋਰਟ : ਜਗਦੀਸ਼ ਕੁਮਾਰ*

**ਇਕਾਈ ਮਾਹਿਲਪੁਰ :**

**ਨਾਟਕ ਮੇਲਾ**

ਸਥਾਨ : ਬਾਮਸੇਫ ਨੈਸ਼ਨਲ ਕਾਨਫਰੰਸ (ਮਿਤੀ 28-29 ਦਸੰਬਰ 99)
ਨਾਟਕ ਟੀਮ : ਇਕਾਈ ਦੀ ਸਹਿਯੋਗੀ ਟੀਮ- ਮਹਿਕਦਾ ਪੰਜਾਬ।
ਨਾਟਕ: ਕੇਹਰ ਸਿੰਘ ਦੀ ਮੌਤ, ਦਹਿਕਦੇ ਅੰਗਿਆਰ ਅਤੇ ਕੋਰੀਓਗ੍ਰਾਫੀਆਂ।
ਬੁਲਾਰੇ : ਜਗਤਾਰ ਪਾਗਲ, ਅਵਤਾਰ ਲੰਗੇਰੀ, ਨਰਿੰਦਰ ਮਾਹਿਲਪੁਰ।

**ਤਰਕਸ਼ੀਲ ਪ੍ਰੋਗਰਾਮ**

ਸਥਾਨ : ਸਾਂਝਾ ਕਿਸਾਨ ਜਥੇਬੰਦੀਆਂ ਚੇਤਨਾ ਮਾਰਚ-ਰਾਮਪੁਰ ਬਿਲੜੋਂ
ਨਾਟਕ ਟੀਮ: ਬਾਲ ਕਲਾ ਮੰਚ ਲੰਗੇਰੀ, ਮਾਹਿਲਪੁਰ
ਨਾਟਕ : ਮੇਰੀ ਮੌਤ ਤੇ ਨਾ ਰੋਇਓ ਅਤੇ ਬਾਲ ਨਾਟ
ਬੁਲਾਰੇ : ਮਾਸਟਰ ਅਵਤਾਰ ਲੰਗੇਰੀ
ਸਥਾਨ : ਦਾਣਾ ਮੰਡੀ ਹੁਸ਼ਿਆਰਪੁਰ (26 ਜਨਵਰੀ 2000)
ਬੁਲਾਰੇ : ਜਗਤਾਰ ਪਾਗਲ, ਅਵਤਾਰ ਲੰਗੇਰੀ, ਨਰਿੰਦਰ ਮਾਹਿਲਪੁਰ।
ਨਾਟਕ ਤੇ ਹੋਰ : ਮੇਰੀ ਮੌਤ ਤੇ ਨਾ ਰੋਇਓ, ਕੁੜੀਆਂ ਤਾਂ ਕੁੜੀਆਂ ਨੇ, ਤਰਕਸ਼ੀਲ ਭੰਗੜਾ ਤੇ ਬੋਲੀਆਂ
ਸਥਾਨ : ਮੁਗੋਵਾਲ
ਬੁਲਾਰੇ : ਅਵਤਾਰ ਲੰਗੇਰੀ, ਜਗਤਾਰ ਪਾਗਲ
ਨਾਟਕ ਤੇ ਹੋਰ : ਕੋਰੀਓਗ੍ਰਾਫੀ, ਦਹਿਕਦੇ ਅੰਗਾਰਾਂ ਉਤੇ ਚੱਲਣਾ ਅਤੇ ਕੱਚ ਦਾ ਡਾਂਸ।
ਸਥਾਨ : ਗੁਰੂ ਗੋਬਿੰਦ ਸਿੰਘ ਕਾਲਜ ਮਾਹਿਲਪੁਰ।(27 ਮਾਰਚ 2000)
ਨਾਟਕ ਟੀਮ : ਬਾਲ ਕਲਾ ਕੇਂਦਰ ਲੰਗੇਰੀ, ਮਾਹਿਲਪੁਰ ਅਤੇ ਮਹਿਕਦਾ ਪੰਜਾਬ ਮਾਹਿਲਪੁਰ ।
ਬੁਲਾਰੇ : ਅਵਤਾਰ ਲੰਗੇਰੀ, ਜਗਤਾਰ ਪਾਗਲ, ਨਰਿੰਦਰ ਮਾਹਿਲਪੁਰ:
ਪ੍ਰਬੰਧ : ਪੰਜਾਬ ਐਂਡ ਸਿੰਧ ਬੈਂਕ

**ਇਕਾਈ ਸਮਾਨਾ - ਕਾਦਰਾਬਾਦ :**

**ਤਰਕਸ਼ੀਲ ਮੇਲਾ**

ਸਥਾਨ : ਪਿੰਡ ਘਿਉਰਾ (ਮਿਤੀ 23-24 ਅਕਤੂਬਰ 99)
ਨਾਟਕ ਟੀਮ : ਪੰਜਾਬ ਨਵ ਚੇਤਨਾ ਕਲਾ ਮੰਚ ਕਾਦਰਾਬਾਦ ।
ਨਾਟਕ : ਮਿੱਟੀ ਰੁਦਨ ਕਰੇ, ਜਦੋਂ ਬੋਹਲ ਰੋਂਦੇ ਨੇ, ਚਾਨਣ ਦੇ ਵਣਜਾਰੇ, ਕੋਰੀਓਗ੍ਰਾਫੀ : ਮੈਂ ਧਰਤੀ ਪੰਜਾਬ ਦੀ
ਮੈਜਿਕ : ਬ੍ਰਿਸ਼ ਭਾਨ ਬੁਜਰਕ ਤੇ ਹਰਬੰਸ ਸਿੰਘ
ਸਥਾਨ : ਦੌਣ ਕਲਾਂ (ਮਿਤੀ 30.11.2000)
ਨਾਟਕ : ਤੇ ਦੇਵ ਪੁਰਸ਼ ਹਾਰ ਗਏ, ਜਦੋਂ ਬੋਹਲ ਰੋਂਦੇ ਨੇ, ਟੋਆ।

ਕੋਰੀਓ ਗ੍ਰਾਫੀ : ਮੈਂ ਧਰਤੀ ਪੰਜਾਬ ਦੀ
ਗੀਤ ਸੰਗੀਤ: ਬਹਾਦਰ ਅਲੀ, ਮਿਸਰਾ ਸਿੰਘ ਤੇ ਗੁਰਜੰਟ ਸਿੰਘ
ਮੈਜਿਕ : ਬ੍ਰਿਸ਼ ਭਾਨ ਬੁਜਰਕ, ਰਾਮ ਕੁਮਾਰ, ਹਰਬੰਸ ਸਿੰਘ
ਸਥਾਨ : ਪਿੰਡ ਪਹਾੜੀ ਪੁਰ (ਮਿਤੀ 7.1.99)
ਨਾਟਕ ਟੀਮ: ਪੰਜਾਬ ਨਵ ਚੇਤਨਾ ਕਲਾ ਮੰਚ ਕਾਦਰਾਬਾਦ
ਨਾਟਕ : ਜਦੋਂ ਬੋਹਲ ਰੋਂਦੇ ਨੇ, ਤੇ ਦੇਵ ਪੁਰਸ਼ ਹਾਰ ਗਏ, ਟੋਆ
ਗੀਤ ਸੰਗੀਤ : ਜਸਪਾਲ ਸਿੰਘ, ਗੁਰਸੇਵਕ ਸਿੰਘ, ਗੁਰਜੰਟ ਸਿੰਘ
ਮੈਜਿਕ : ਹਰਬੰਸ ਸਿੰਘ ਰਾਮਾ ਕੁਮਾਰ, ਬ੍ਰਿਸ਼ ਭਾਨ ਬੁਜਰਕ

ਰਿਪੋਰਟ : ਡਾ: ਗੁਰਜੰਟ ਸਿੰਘ ਮਾਨਵ

## ਇਕਾਈ ਮੋਗਾ :

ਤਰਕਸ਼ੀਲ ਮੇਲਾ

ਸਥਾਨ : ਸ: ਹਾਈ ਸਕੂਲ ਮਹਿਰੋਂ
ਬੁਲਾਰੇ : ਇਕਾਈ ਪ੍ਰਧਾਨ ਸੰਤੋਖ ਸਿੰਘ,
ਮੈਜਿਕ : ਦਲਜੀਤ ਸਿੰਘ, ਇਕਬਾਲ ਸਿੰਘ
ਪੁਸਤਕ ਪ੍ਰਦਰਸ਼ਨੀ : ਲਖਵੀਰ ਸਿੰਘ, ਛੋਟਾ ਸਿੰਘ
ਵਿਸ਼ੇਸ਼ : ਇਸ ਪ੍ਰੋਗਰਾਮ ਵਿਚ 500 ਬੱਚੇ, ਅਧਿਆਪਕ ਅਤੇ ਸਮੂਹ ਪਿੰਡ ਵਾਸੀ ਸ਼ਾਮਿਲ ਹੋਏ ।

ਤਰਕਸ਼ੀਲ ਮੇਲਾ :

ਸਥਾਨ : ਸਰਕਾਰੀ ਹਾਈ ਸਕੂਲ ਲੰਢੇ ਕੇ
ਬੁਲਾਰਾ : ਸੰਤੋਖ ਸਿੰਘ
ਮੈਜਿਕ : ਇਕਬਾਲ ਸਿੰਘ, ਸੁਖਮੰਦਰ ਸਿੰਘ
ਪੁਸਤਕ ਪ੍ਰਦਰਸ਼ਨੀ : ਦਲਜੀਤ ਸਿੰਘ, ਜਗਸੀਰ ਦਾਤਾ

ਪੁਸਤਕ ਪ੍ਰਦਰਸ਼ਨੀਆਂ

ਮਹਿਰੋਂ ਵਿਖੇ ਸਾਥੀ ਲਖਵੀਰ ਸਿੰਘ,
ਚੜਿੱਕ ਵਿਖੇ ਵਿਜੇ ਤੇ ਲਖਵੀਰ
ਦੀਵਾਲੀ ਮੌਕੇ : ਇਕਾਈ ਦਫਤਰ ਚੌਂਕ ਸ਼ੇਖਾਂ ਵਿਖੇ ਇਕਾਈ ਪ੍ਰਧਾਨ ਸੰਤੋਖ ਸਿੰਘ ਤੇ ਡਾ; ਕੇਵਲ ਕ੍ਰਿਸ਼ਨ ਨੇ ਪ੍ਰਦਰਸ਼ਨੀਆਂ ਲਗਾਈਆਂ।

*ਰਿਪੋਰਟ : ਸੰਤੋਖ ਸਿੰਘ ਇਕਾਈ ਪ੍ਰਧਾਨ*

## ਇਕਾਈ ਮਲੋਟ

**ਤਰਕਸ਼ੀਲ ਮੇਲਾ** : ਇਕਾਈ ਮਲੋਟ ਵਲੋਂ ਪਿੰਡ ਤਰਖਾਣ ਵਾਲਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਆਰਟ ਸੈਂਟਰ ਸਿਵੀਆਂ ਦੀ ਟੀਮ ਵਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਤੇ 'ਪੰਡਤ ਬੁਲਾਕੀ ਰਾਮ' ਖੇਡੇ ਗਏ। ਬੇਅੰਤ ਕੌਰ ਦੁਆਰਾ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਜ਼ 'ਧੀ ਦੀ ਪੁਕਾਰ' ਤੇ 'ਮੈਂ ਧਰਤੀ ਪੰਜਾਬ ਦੀ' ਨੇ ਦਰਸ਼ਕਾਂ ਨੂੰ ਕੀਲ ਕੇ ਰੱਖ ਦਿੱਤਾ। ਕੇਵਲ ਜੀਦਾ ਵੱਲੋਂ ਦਰਸ਼ਕਾਂ ਨੂੰ ਵਿਗਿਆਨਕ ਸਵਾਲ ਪੁੱਛੇ ਗਏ ਜਿਸ ਨਾਲ ਪ੍ਰੋਗਰਾਮ ਹੋਰ ਵੀ ਰੋਚਿਕ ਬਣ ਗਿਆ। ਮਲੋਟ ਤੇ ਅਬੋਹਰ ਇਕਾਈ ਦੇ ਮੈਂਬਰਾਂ ਬਿੰਦਰ ਖਿਉਵਾਲੀ, ਕੁਲਵਿੰਦਰ ਸਿੰਘ, ਗਣਪਤ ਰਾਮ ਤੇ ਕੁਲਵੰਤ ਸਿੰਘ ਨੇ ਮੈਜਿਕ ਟ੍ਰਿਕ ਦਿਖਾਏ। ਰਾਮ ਸਿੰਘ ਨਿਰਮਾਣ ਨੇ ਆਪਣੀ ਲੰਮੀ, ਭਾਵ ਪੂਰਤ ਤਕਰੀਰ 'ਚ ਤਰਕਸ਼ੀਲ ਸੁਸਾਇਟੀ ਦੇ ਕੰਮ ਕਾਜ ਤੇ ਉਦੇਸ਼ ਪ੍ਰਤੀ ਸਪਸ਼ਟ ਕਰਦਿਆਂ ਦੱਸਿਆ ਕਿ ਕਿਸ ਤਰ੍ਹਾਂ ਵਹਿਮ ਭਰਮ ਸਮਾਜ ਦੀ ਤਰੱਕੀ 'ਚ ਰੁਕਾਵਟ ਬਣਦੇ ਹਨ ਤੇ ਸਾਨੂੰ ਅਖੌਤੀ ਸਾਧਾਂ ਸੰਤਾਂ ਦੇ ਚੁੰਗਲ 'ਚੋਂ ਬਚ ਕੇ ਰਹਿਣਾ ਚਾਹੀਦਾ ਹੈ । 'ਬਠਿੰਡਾ ਇਕਾਈ ਵਲੋਂ ਪੁਸਤਕਾਂ ਤੇ ਲੋਕਾਂ ਤੋਂ ਲੁਹਾਏ ਗਏ ਧਾਗੇ-ਤਵੀਤਾਂ ਆਦਿ ਦੀ ਪ੍ਰਦਰਸ਼ਨੀ ਵੀ ਲਾਈ ਗਈ । ਅੰਤ ਵਿੱਚ ਹਰਬਿੰਦਰ ਭਲਵਾਨ ਵਲੋਂ ਪ੍ਰਿੰ: ਪਰਮਜੀਤ ਸਿੰਘ ਬਰਾੜ, ਮਾ: ਰਾਮ ਸਿੰਘ ਤੇ ਰਮੇਸ਼ ਅਰਨੀਵਾਲਾ ਦਾ ਧੰਨਵਾਦ ਕੀਤਾ ਗਿਆ ਜਿਨ੍ਹਾਂ ਨੇ ਤਰਕਸ਼ੀਲ ਮੇਲਾ ਕਰਵਾਉਣ 'ਚ ਵਿਸ਼ੇਸ਼ ਭੂਮਿਕਾ ਨਿਭਾਈ। ਮੰਚ ਸੰਚਾਲਣ ਦੀ ਜਿੰਮੇਵਾਰੀ ਤਰਕਸ਼ੀਲ ਆਗੂ ਰਾਮ ਸਵਰਨ ਨੇ ਬਾਖੂਬੀ ਨਿਭਾਈ।

## ਇਕਾਈ ਧਰਮਕੋਟ

ਪਿਛਲੇ ਦਿਨੀਂ ਇਕਾਈ ਧਰਮਕੋਟ ਵਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਮੁੱਖ ਬੁਲਾਰਾ ਮਾ: ਰਾਜਿੰਦਰ ਸਿੰਘ ਭਦੌੜ ਸੀ। ਸ੍ਰੀ ਗੁਰਸ਼ਰਨ ਸਿੰਘ ਦੀ ਟੀਮ ਦੁਆਰਾ 'ਰਾਜ ਮਹਾਰਾਜਾ ਰਣਜੀਤ ਸਿੰਘ' ਤੇ 'ਸਮਾਜ' ਨਾਟਕ ਖੇਡੇ ਗਏ । ਇਸ ਤੋਂ ਇਲਾਵਾ ਮਾ: ਤਿਰਲੋਚਨ ਸਿੰਘ ਦੇ ਆਰਟ ਸੈਂਟਰ ਸਮਰਾਲਾ ਨੇ ਨਾਟਕ ਸਾੜ੍ਹਸਤੀ ਅਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੇ। ਸ਼ਾਹਕੋਟ ਇਕਾਈ ਵਲੋਂ ਮੈਜਿਕ ਸ਼ੋ ਪੇਸ਼ ਕੀਤਾ ਗਿਆ । ਇਸ ਪ੍ਰੋਗਰਾਮ ਬੜੇ ਸੁਚੱਜੇ ਤੇ ਭਰਵੇਂ ਇਕੱਠ ਵਿਚ ਨੇਪਰੇ ਚੜਿਆ ਜਿਸ ਵਿਚ ਲਗਭਗ 4500 ਲੋਕਾਂ ਦਾ ਇਕੱਠ ਹੋਇਆ।

## ਇਕਾਈ ਕੱਥੂ ਨੰਗਲ

13 ਨਵੰਬਰ 1999 ਨੂੰ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਯਾਦ ਨੂੰ ਸਮਰਪਿਤ ਇਨਕਲਾਬੀ ਸੱਭਿਆਚਾਰਕ ਮੇਲਾ ਕਰਵਾਇਆ ਗਿਆ। ਗੁਰਸ਼ਰਨ ਭਾਅ ਜੀ ਹੋਰਾਂ ਦੀ ਟੀਮ ਨੇ ਨਾਟਕ ਨਵਾਂ ਜਨਮ ਅਤੇ ਇਨਾਮ ਖੇਡੇ। ਉਨ੍ਹਾਂ ਨੇ ਲੋਕਾਂ ਨੂੰ ਸਮਾਜਿਕ ਬਰਾਬਰੀ ਲਈ ਲਾਮਬੰਦ ਹੋਣ ਦਾ ਸੱਦਾ ਦਿੱਤਾ।

ਲੋਕ ਕਲਾ ਮੰਚ, ਰੇਲ ਕੋਚ ਫੈਕਟਰੀ ਕਪੂਰਥਲਾ ਦੀ ਨਾਟਕ ਟੀਮ ਨੇ 'ਤੇ ਦੇਵ ਪੁਰਸ਼ ਹਾਰ ਗਏ' ਨਾਟਕ ਤੇ ਕੋਰੀਓਗ੍ਰਾਫੀਆਂ 'ਮੈਂ ਧਰਤੀ ਪੰਜਾਬ ਦੀ' ਅਤੇ 'ਧੀ ਦੀ ਪੁਕਾਰ' ਇੰਦਰਜੀਤ ਰੂਪੋਵਾਲੀ ਦੀ ਨਿਰਦੇਸ਼ਨਾ ਹੇਠ ਪੇਸ਼ ਕੀਤੀਆਂ । ਸਕੂਲੀ ਬੱਚਿਆਂ ਲਈ ਸਵਾਲਾਂ ਜਵਾਬਾਂ ਨਾਲ ਭਰਪੂਰ ਪ੍ਰੋਗਰਾਮ 'ਨਿਲਾਮ ਘਰ' ਨਿਰਮਲ ਛੱਜਲਵੰਡੀ ਨੇ ਪੇਸ਼ ਕੀਤਾ।

ਕਾ. ਗੁਰਮੀਤ ਸਿੰਘ ਸੂਬਾ ਆਗੂ ਆਈ.ਐਫ.ਟੀ.ਯੂ. ਜਸਵੰਤ ਜੀਰਖ ਸੂਬਾ ਸਕੱਤਰ, ਡਾ: ਸ਼ਿਆਮ ਸੁੰਦਰ ਦੀਪਤੀ, ਡਾ: ਤਰਸੇਮ, ਮਾ: ਬਾਵਾ ਸਿੰਘ ਤੇ ਹੈਡਮਾਸਟਰ ਬਲਦੇਵ ਸਿੰਘ ਨੇ ਸੰਬੋਧਨ ਕੀਤਾ।

=0=0=0=0=0=

ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਭੰਗਾਲੀ ਕਲਾਂ ਵਿਖੇ ਤਰਕਸ਼ੀਲ ਪੁਸਤਕਾਂ ਦਾ ਸਟਾਲ ਲਗਾਇਆ ਗਿਆ ਅਤੇ ਮਾਸਟਰ ਬਾਵਾ ਸਿੰਘ ਨੇ ਵਿਦਿਆਰਥੀਆਂ ਨੂੰ ਤਰਕਸ਼ੀਲਤਾ ਤੋਂ ਜਾਣੂ ਕਰਵਾਇਆ।

=0=0=0=0=0=

ਦੋ ਜਨਵਰੀ 2000 ਨੂੰ ਪਿੰਡ ਸ਼ਾਮ ਨਗਰ ਵਿਖੇ ਵਰਕਸ਼ਾਪ ਲਗਾਈ ਗਈ ਜਿਸ ਵਿਚ ਸੂਬਾ ਪ੍ਰਚਾਰ ਸਕੱਤਰ ਸ੍ਰੀ ਬਲਵਿੰਦਰ ਬਰਨਾਲਾ ਨੇ ਮਾਨਸਿਕ ਰੋਗਾਂ ਅਤੇ ਹਿਪਨੋਟਿਜ਼ਮ ਬਾਰੇ, ਸ੍ਰੀ ਜਸਵੰਤ ਜ਼ੀਰਖ ਨੇ ਜਾਦੂ ਕਲਾ ਬਾਰੇ ਸਿਖਲਾਈ ਦਿੱਤੀ।

## ਇਕਾਈ ਸੰਗਰੂਰ

ਇਕਾਈ ਵੱਲੋਂ ਪਿੰਡ ਗੱਗੜਪੁਰ ਵਿਖੇ ਇੱਕ ਤਰਕਸ਼ੀਲ ਸਮਾਗਮ ਕਰਵਾਇਆ ਗਿਆ। ਪਿੰਡ ਦੀ ਪੰਚਾਇਤ ਅਤੇ ਗਗੜਪੁਰ ਦੇ ਖਾਲਸਾ ਪਬਲਿਕ ਸਕੂਲ ਦੇ ਸਹਿਯੋਗ ਨਾਲ ਕਰਵਾਏ ਇਸ ਪ੍ਰੋਗਰਾਮ ਅਧੀਨ ਲੇਖ ਮੁਕਾਬਲੇ, ਭਾਸ਼ਨ ਮੁਕਾਬਲੇ ਤੇ ਨਾਟਕਾਂ ਦਾ ਮੰਚਨ ਕੀਤਾ



ਗਿਆ। ਸਮਾਗਮ ਦੇ ਪਹਿਲੇ ਹਿੱਸੇ ਵਿਚ ਵਿਦਿਆਰਥੀਆਂ ਨੇ ਭਾਸ਼ਨ ਤੇ ਲੇਖ ਮੁਕਾਬਲਿਆਂ ਵਿੱਚ ਹਿੱਸਾ ਲਿਆ। ਉਨ੍ਹਾਂ ਨੇ ਆਪਣੇ ਲੇਖਾਂ ਅਤੇ ਭਾਸ਼ਨਾਂ ਵਿੱਚ ਦੱਸਿਆ ਕਿ ਸਾਧੂ ਚੇਲੇ ਤੇ ਗੈਬੀ ਸ਼ਕਤੀ ਦਾ ਦਾਅਵਾ ਕਰਨ ਵਾਲੇ ਸਾਰੇ ਪਾਖੰਡੀ ਹਨ । ਇਸ ਸੈਸ਼ਨ ਦੇ ਮੁੱਖ ਮਹਿਮਾਨ ਲੋਕ ਨਿਰਮਾਣ ਵਿਭਾਗ ਸੰਗਰੂਰ ਦੇ ਐਸ.ਈ. ਹਾਕਮ ਸਿੰਘ ਸਨ ਤੇ ਸਮਾਗਮ ਦੀ ਪ੍ਰਧਾਨਗੀ ਨਗਰ ਕੌਂਸਲ ਪ੍ਰਧਾਨ ਮਹੇਸ਼ ਕੁਮਾਰ ਨੇ ਕੀਤੀ। ਲੇਖ ਮੁਕਾਬਲਿਆਂ ਵਿਚੋਂ ਸੀਨੀਅਰ ਸੈਕੰਡਰੀ ਸਕੂਲ ਦੀ ਸੁਖਬੀਰ ਕੌਰ ਨੇ ਪਹਿਲਾ ਸਥਾਨ ਹਾਸਲ ਕੀਤਾ। ਭਾਸ਼ਨ ਮੁਕਾਬਲਿਆਂ ਵਿਚ ਪੰਜਾਬ ਪਬਲਿਕ ਸਕੂਲ ਦੀ ਗਗਨਦੀਪ ਕੌਰ ਪਹਿਲੇ ਥਾਂ ਤੇ ਰਹੀ। ਪ੍ਰਿੰਸੀਪਲ ਕੁਲਦੀਪ ਸਿੰਘ ਨੇ ਆਏ ਮਹਿਮਾਨਾਂ ਤੇ ਇਲਾਕਾ ਨਿਵਾਸੀਆਂ ਦਾ ਧੰਨਵਾਦ ਕੀਤਾ।

ਰਾਤ ਸਮੇਂ ਲੋਕ ਮੰਚ (ਮੰਡੀ ਮੁੱਲਾਂਪੁਰ) ਵਲੋਂ ਰਾਕੇਸ਼ ਕੁਮਾਰ ਦੀ ਨਿਰਦੇਸ਼ਨਾਂ ਹੇਠ ਗੁਰਸ਼ਰਨ ਸਿੰਘ ਦਾ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ ਅਜਮੇਰ ਔਲਖ ਦਾ ਲਿਖਿਆ ਨਾਟਕ 'ਸੁੱਕੀ ਕੁੱਖ' ਖੇਡਿਆ ਗਿਆ। ਇਸ ਤੋਂ ਇਲਾਵਾ 'ਮੈਂ ਧਰਤੀ ਪੰਜਾਬ ਦੀ' ਅਤੇ 'ਦੁਖੀ ਧੀ ਦੀ ਪੁਕਾਰ' ਕੋਰਿਓਗ੍ਰਾਫੀ ਦਾ ਪ੍ਰਦਰਸ਼ਨ ਕੀਤਾ ਗਿਆ ।

ਡਾ: ਅਮਰਜੀਤ ਸਿੰਘ ਮਾਨ ਨੇ ਲੋਕਾਂ ਅਤੇ ਬੱਚਿਆਂ ਨੂੰ ਮਾਨਸਿਕ ਤੌਰ 'ਤੇ ਜਾਗ੍ਰਿਤ ਕਰਦਿਆਂ ਕਿਹਾ ਕਿ ਓਪਰੀ ਕਸਰ ਨਾਂ ਦੀ ਕੋਈ ਚੀਜ਼ ਨਹੀਂ ਹੁੰਦੀ। ਸੁਸਾਇਟੀ ਦੇ ਸੰਗਰੂਰ ਜੋਨ ਦੇ ਸਕੱਤਰ ਜਗਦੇਵ ਸਿੰਘ ਸੋਹੀ ਨੇ ਹੱਲ ਕੀਤੇ ਕੇਸਾਂ ਬਾਰੇ ਰਿਪੋਰਟ ਦਿੱਤੀ। ਸਮਾਰੋਹ ਦੀ ਪ੍ਰਧਾਨਗੀ ਅਰਵਿੰਦ ਜਿੰਦਲ ਨੇ ਕੀਤੀ। ਉਨ੍ਹਾਂ ਸੁਸਾਇਟੀ ਨੂੰ 5100 ਰੁਪਏ ਸਹਾਇਤਾ ਵਜੋਂ ਦਿੱਤੇ।

ਤਰਕਸ਼ੀਲ ਮੇਲਾ :

ਮਿਤੀ 24 ਦਸੰਬਰ 1999 ਨੂੰ ਪਿੰਡ ਬਟਰਿਆਣਾ ਤਹਿਸੀਲ ਸੰਗਰੂਰ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ।
ਨਾਟਕ : ਜਲ ਦੇਵਤਾ, ਸੁੱਕੀ ਕੁੱਖ
ਕੋਰਿਓਗ੍ਰਾਫੀ : ਧੀ ਦੀ ਪੁਕਾਰ, ਮੈਂ ਵਸਦੀ ਉੱਜੜ ਗਈ ।
ਪੇਸ਼ ਕਰਤਾ : ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ।
ਸੰਗੀਤ ਮੰਡਲੀ : ਲੋਕ ਸੰਗੀਤ ਮੰਡਲੀ ਛਾਜਲੀ
ਜਾਦੂ ਦੇ ਟਰਿੱਕ : ਰਾਮ ਕੁਮਾਰ (ਪਟਿਆਲਾ) ਖਜਾਨਚੀ ਸੰਗਰੂਰ।
ਮੁੱਖ ਮਹਿਮਾਨ : ਗੁਰਪ੍ਰੀਤ ਸਿੰਘ ਐਸ.ਪੀ. (ਡੀ.) ਸੰਗਰੂਰ
ਪ੍ਰਧਾਨਗੀ : ਸ. ਮਲਕੀਤ ਸਿੰਘ ਸਰਪੰਚ ਬਟਰਿਆਣਾ ਅਤੇ ਪ੍ਰਧਾਨ ਪੰਚਾਇਤ ਯੂਨੀਅਨ ਬਲਾਕ ਭਵਾਨੀਗੜ੍ਹ ।
ਤਰਕਸ਼ੀਲਤਾ ਬਾਰੇ ਭਾਸ਼ਨ : ਡਾ. ਅਮਰਜੀਤ ਸਿੰਘ ਪ੍ਰਧਾਨ ਇਕਾਈ ਸੰਗਰੂਰ, ਪ੍ਰੋ; ਮਲਕੀਤ ਖਟੜਾ ਸਲਾਹਕਾਰ ਇਕਾਈ ਸੰਗਰੂਰ, ਪ੍ਰੋ. ਜਗਦੇਵ ਸਿੰਘ ਸਕੱਤਰ ਇਕਾਈ ਸੰਗਰੂਰ, ਪਰਮਵੇਦ ਪ੍ਰਧਾਨ ਇਕਾਈ ਲਹਿਰਾਗਾਗਾ।
ਪ੍ਰਬੰਧਕ ਮੇਲਾ : ਪਰਮਜੀਤ ਕੌਰ ਅਧਿਆਪਕਾ ਪਿੰਡ ਬਟਰਿਆਣਾ ਮੈਂਬਰ ਇਸਤਰੀ ਵਿੰਗ ਤਰਕਸ਼ੀਲ ਇਕਾਈ ਸੰਗਰੂਰ, ਕ੍ਰਿਸ਼ਨ ਕੁਮਾਰ ਬਟਰਿਆਣਾ, ਮੰਗਤ ਰਾਮ ਤੇ ਹਮੀਰ ਸਿੰਘ ਬਟਰਿਆਣਾ।

ਤਰਕਸ਼ੀਲ ਮੇਲਾ

ਸਥਾਨ : ਪਿੰਡ ਘਰਾਚੋਂ ਜਿਲਾ ਸੰਗਰੂਰ
ਪ੍ਰਬੰਧਕ : ਤਰਕਸ਼ੀਲ ਸੁਸਾਇਟੀ ਅਤੇ ਸਪੋਰਟਸ ਅਤੇ ਸੱਭਿਆਚਾਰਕ ਕਲੱਬ ਘਰਾਚੋਂ।
ਨਾਟਕ ਟੀਮਾਂ : ਲੋਕ ਚੇਤਨਾ ਮੰਚ ਚਮਕੌਰ ਸਾਹਿਬ
ਨਿਰਦੇਸ਼ਕ : ਸੈਮੂਅਲ
ਨਾਟਕ : ਬਾਲ ਭਗਵਾਨ, ਮਿੱਟੀ ਰੁਦਨ ਕਰੇ
ਗੀਤ ਸੰਗੀਤ ਮੰਡਲੀ : ਜਗਸੀਰ ਜੀਦਾ
ਭਾਸ਼ਨ : ਮਾਨਸਿਕ ਰੋਗਾਂ ਬਾਰੇ ਡਾ: ਅਮਰਜੀਤ ਸਿੰਘ, ਤਰਕਸ਼ੀਲਤਾ ਬਾਰੇ ਪ੍ਰੋ: ਮਲਕੀਤ ਸਿੰਘ ਖੱਟੜਾ, ਕੇਸਾਂ ਬਾਰੇ ਪ੍ਰੋ: ਜਗਦੇਵ ਸਿੰਘ ਅਤੇ ਜਾਦੂ ਦੇ ਟ੍ਰਿਕ - ਸ੍ਰੀ ਰਾਮ ਕੁਮਾਰ ।
ਮੁੱਖ ਮਹਿਮਾਨ : ਰਣਜੀਤ ਸਿੰਘ ਤੂਰ, ਪ੍ਰਧਾਨ ਟਰੱਕ ਯੂਨੀਅਨ ਭਵਾਨੀਗੜ੍ਹ।
ਪ੍ਰਧਾਨਗੀ : ਹਰਦੇਵ ਸਿੰਘ ਘਰਾਚੋਂ, ਐਸ.ਡੀ.ਓ.
ਸਹਿਯੋਗ : ਅਮਰ ਸਿੰਘ ਪੰਚ, ਨਿਰਮਲ ਸਿੰਘ ਪੂਡਾ, ਦਰਸ਼ਨ ਸਿੰਘ ਸਾਬਕਾ ਸਰਪੰਚ

*ਰਿਪੋਰਟ ਡਾ: ਅਮਰਜੀਤ ਸਿੰਘ ਮਾਨ*

## ਇਕਾਈ : ਮੁਕਤਸਰ-ਲੱਖੇਵਾਲੀ

1. ਮੁਕਤਸਰ ਵਿਖੇ "ਵਿਰਸੇ ਦੀ ਲੋਅ ਸਮਾਗਮ"

ਮੁਕਤਸਰ-ਲੱਖੇਵਾਲੀ ਇਕਾਈ ਵਲੋਂ ਨਵੇਂ ਸਾਲ ਦੀ ਆਮਦ ਤੇ ਲੋਕਾਂ ਨੂੰ ਅਗਾਂਹਵਧੂ ਸੋਚ ਨਾਲ ਜੋੜਨ ਲਈ ਸਥਾਨਕ ਪ੍ਰੀਤ ਪੈਲਸ ਵਿਚ ਨਾਟਕਾਂ ਤੇ ਗੀਤਾਂ ਦਾ ਪ੍ਰੋਗਰਾਮ ਕੀਤਾ ਗਿਆ ਸਮਾਗਮ ਦੀ ਪ੍ਰਧਾਨਗੀ ਡਾ: ਜਸਵੰਤ ਸਿੰਘ ਐਸ.ਡੀ.ਐਮ. ਮੁਕਤਸਰ ਨੇ ਕੀਤੀ। ਅਕਸ ਰੰਗਮੰਚ ਸਮਰਾਲਾ ਵਲੋਂ ਰਾਜਵਿੰਦਰ ਸਮਰਾਲਾ ਦੀ ਨਿਰਦੇਸ਼ਨਾ ਹੇਠ, 'ਜਦੋਂ ਮੈਂ ਸਿਰਫ ਔਰਤ ਹੁੰਦੀ ਹਾਂ', 'ਚਾਨਣ ਦੇ ਵਣਜਾਰੇ' ਪੇਸ਼ ਗਏ ਇਹਨਾਂ ਨਾਟਕਾਂ ਨੂੰ ਦਰਸ਼ਕਾਂ ਨੇ ਬਹੁਤ ਗਹੁ ਨਾਲ ਦੇਖਿਆ। ਸਮਾਗਮ ਦੌਰਾਨ ਬੱਚਿਆਂ ਦੇ ਗਿਆਨ ਦੀ ਪਰਖ ਲਈ ਵਿਗਿਆਨਕ ਸਵਾਲਾਂ ਤੇ ਆਧਾਰਿਤ ਕੁਇਜ਼ ਪ੍ਰੋਗਰਾਮ ਕਰਵਾਇਆ ਗਿਆ। ਜੇਤੂ ਬੱਚਿਆਂ ਨੂੰ ਡਾ: ਜਸਵੰਤ ਸਿੰਘ ਨੇ ਯਾਦ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ। ਨਾਟਕ ਟੀਮ ਵਲੋਂ ਪੇਸ਼ ਕੀਤੀਆਂ ਕੋਰੀਓਗ੍ਰਾਫੀਆਂ ਲੀਡਰ ਬਣ ਜਾ ਯਾਰ, ਮੈਂ ਧਰਤੀ ਪੰਜਾਬ ਦੀ, ਦਰਸ਼ਕਾਂ ਵਲੋਂ ਖੂਬ ਪਸੰਦ ਕੀਤੀਆਂ ਗਈਆਂ। ਸਮਾਗਮ ਦੀ ਸਫਲਤਾ ਲਈ ਤਰਕਸ਼ੀਲ ਮੈਂਬਰ ਸਰਵ ਸ੍ਰੀ ਤਰਸੇਮ ਲਾਲ, ਅਸ਼ੋਕ ਕੁਮਾਰ, ਡਾ: ਹਰਪ੍ਰੀਤ, ਅਸ਼ਵਨੀ, ਜੱਗੀ ਕੁਮਾਰ, ਹਰਵਿੰਦਰ ਭਲਵਾਨ, ਹਰਬਿੰਦਰ ਭਲਵਾਨ, ਗੁਰਦਾਸ ਸਿੰਘ, ਸੁਖਮੰਦਰ ਸਿੰਘ ਤੇ ਲਹਿਰ ਦੇ ਸਮਰਥਕਾਂ ਪੱਤਰਕਾਰ ਪਵਨ ਤਨੇਜਾ, ਲੱਕੀ ਝਾਂਬ ਨਰਿੰਦਰ ਕੁਮਾਰ, ਜਸਕਰਨ ਕਰਾਈਵਾਲਾ, ਰਾਜਿੰਦਰ ਪਾਲ, ਮਹਿੰਦਰ ਬਰੀਵਾਲਾ, ਰਮਨ ਸੇਤੀਆ ਨੇ ਵੀ ਭਰਵਾਂ ਯੋਗਦਾਨ ਪਾਇਆ । ਸਟੇਜ ਸੰਚਾਲਣ ਦੀ ਜਿੰਮੇਵਾਰੀ ਰਾਮ ਸਵਰਨ ਲੱਖੇਵਾਲੀ ਨੇ ਨਿਭਾਈ ।

2. ਨਾਟਕ ਮੇਲੇ ਵਿੱਚ ਮੈਜਿਕ ਸ਼ੋਅ

ਸਪੋਰਟਸ ਕਲੱਬ ਭਾਗਸਰ ਵਲੋਂ ਕਰਵਾਏ ਗਏ ਲੋਕ ਪੱਖੀ ਨਾਟਕ ਮੇਲੇ ਵਿੱਚ ਮੁਕਤਸਰ-ਲੱਖੇਵਾਲੀ ਇਕਾਈ ਵਲੋਂ ਤਰਕਸ਼ੀਲਤਾ ਦੇ ਪ੍ਰਚਾਰ ਲਈ ਮੈਜਿਕ ਸ਼ੋਅ ਪੇਸ਼ ਕੀਤਾ ਗਿਆ। ਤਰਕਸ਼ੀਲ ਆਗੂਆਂ ਸ੍ਰੀ ਰਾਮ ਸਵਰਨ, ਤਰਸੇਮ ਲਾਲ, ਮਿਲਖ ਰਾਜ ਨੇ ਟ੍ਰਿੱਕ ਪੇਸ਼ ਕੀਤੇ ਤੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਇਸ ਮੌਕੇ ਤੇ ਤਰਕਸ਼ੀਲ ਪੁਸਤਕਾਂ ਦੀ ਸਟਾਲ ਲਗਾਈ ਗਈ ।

3. ਮੇਲਾ ਮਾਘੀ ਮੁਕਤਸਰ ਵਿੱਚ ਪੋਸਟਰ ਪ੍ਰਦਰਸ਼ਨੀ

ਮੇਲਾ ਮਾਘੀ ਮੁਕਤਸਰ ਵਿਚ 4 ਦਿਨ ਪੋਸਟਰ ਪ੍ਰਦਰਸ਼ਨੀ ਲਗਾਈ ਗਈ। ਚਾਰੇ ਦਿਨ ਤਰਕਸ਼ੀਲ ਸੋਚ ਦਾ ਪ੍ਰਦਰਸ਼ਨ ਕੀਤਾ ਗਿਆ।

ਮੇਲੇ ਵਿਚ ਹਾਜਰ ਤਰਕਸ਼ੀਲ ਆਗੂਆਂ ਸਰਵ ਸ੍ਰੀ ਗਣਪਤ ਰਾਮ, ਸੀਤਾ ਰਾਮ (ਅਬੋਹਰ ਇਕਾਈ) ਭੋਲਾ ਸਿੰਘ (ਰਾਮਪੁਰਾ ਇਕਾਈ) ਬਿੰਦਰ ਖਿਉਵਾਲੀ, ਤਰਸੇਮ ਲਾਲ, ਅਸ਼ੋਕ ਕੁਮਾਰ, ਸੁਖਮੰਦਰ ਸਿੰਘ, ਅਸ਼ਵਨੀ, ਜੱਗੀ ਕੁਮਾਰ, ਰਾਮ ਸਵਰਨ ਸਿੰਘ, ਡਾ: ਹਰਪ੍ਰੀਤ, ਬਲਵਿੰਦਰ ਸਿੰਘ, ਕੇ.ਸੀ.ਰੁਪਾਣਾ ਤੇ ਗੁਰਤੇਜ ਸਿੰਘ ਨੇ ਭਰਵਾਂ ਸਹਿਯੋਗ ਦਿੱਤਾ। ਮੇਲੇ ਦੌਰਾਨ 12 ਹਜਾਰ ਰੁਪਏ ਦਾ ਤਰਕਸ਼ੀਲ ਸਾਹਿਤ ਅਤੇ ਕੈਸਿਟਾਂ ਵੇਚੀਆਂ ਗਈਆਂ। ਤਰਕਸ਼ੀਲ ਮੈਗਜੀਨ ਦੇ 50 ਸਲਾਨਾ ਚੰਦੇ ਕੱਟੇ ਗਏ। ਤਰਕਸ਼ੀਲਤਾ ਦੇ ਪ੍ਰਸਾਰ ਲਈ ਕੀਤਾ ਗਿਆ ਇਹ ਯਤਨ ਹਰ ਪੱਖੋਂ ਸਫਲ ਰਿਹਾ।

*ਰਿਪੋਰਟ : ਤਰਸੇਮ ਲਾਲ ਮੁਕਤਸਰ ।*

## ਇਕਾਈ ਫਗਵਾੜਾ :

ਦਸੰਬਰ ਮਹੀਨੇ ਵਿਚ ਤਰਕਸ਼ੀਲ ਸੁਸਾਇਟੀ ਦੀ ਫਗਵਾੜਾ ਇਕਾਈ ਵਲੋਂ ਟਾਉਨ ਹਾਲ ਫਗਵਾੜਾ ਵਿਖੇ "ਮੌਜੂਦਾ ਸਮਾਜ ਵਿਚ ਤਰਕਸ਼ੀਲਤਾ ਦੀ ਲੋੜ" ਵਿਸ਼ੇ ਤੇ ਵਰਕਸ਼ਾਪ ਲਾਈ ਗਈ। ਇਸ ਵਰਕਸ਼ਾਪ ਵਿਚ ਸੁਸਾਇਟੀ ਮੈਂਬਰਾਂ ਤੋਂ ਬਿਨਾਂ ਇਲਾਕੇ ਦੇ ਹੋਰ ਤਰਕਸ਼ੀਲ ਵਿਚਾਰਾਂ ਵਾਲੇ ਵਿਅਕਤੀ ਵੀ ਸ਼ਾਮਲ ਹੋਏ। ਇਸ ਵਰਕਸ਼ਾਪ ਵਿਚ ਸ੍ਰੀ ਜਸਵੰਤ ਜੀਰਖ ਜਨਰਲ ਸਕੱਤਰ ਤਰਕਸ਼ੀਲ ਸੁਸਾਇਟੀ ਪੰਜਾਬ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ। ਵਰਕਸ਼ਾਪ ਵਿਚ ਹੋਈ ਵਿਚਾਰ ਚਰਚਾ ਵਿਚ ਫਗਵਾੜਾ ਇਕਾਈ ਦੇ ਪ੍ਰਧਾਨ ਸ੍ਰੀ ਬਲਵੀਰ ਦੁਸਾਂਝ ਨੇ ਕਿਹਾ ਕਿ ਲੋਕਾਂ ਦੀ ਸਮਝ ਤਰਕਸ਼ੀਲ, ਵਿਗਿਆਨਕ ਬਨਾਉਣ ਲਈ ਸਾਨੂੰ ਸਭ ਮੈਂਬਰਾਂ ਨੂੰ ਇਸ ਮਸਲੇ ਨੂੰ ਜਿੰਦਗੀ ਦਾ ਹਿੱਸਾ ਮੰਨ ਕੇ ਕੰਮ ਕਰਨਾ ਚਾਹੀਦਾ ਹੈ। ਸੂਬਾ ਸਕੱਤਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ ਸਾਡੇ ਮੈਂਬਰਾਂ ਨੂੰ ਪਹਿਲਾਂ ਵਿਚਾਰਧਾਰਕ ਤੌਰ ਤੇ ਪਰਪੱਕ ਹੋਣਾ ਚਾਹੀਦਾ ਹੈ। ਸਾਡੇ ਮੈਂਬਰਾਂ ਨੂੰ ਸਮਾਜ ਦੇ ਹਰ ਵਰਤਾਰੇ/ਘਟਨਾ ਬਾਰੇ ਡੂੰਘੀ ਤੇ ਵਿਸ਼ਾਲ ਜਾਣਕਾਰੀ ਰੱਖਣੀ ਚਾਹੀਦੀ ਹੈ। ਵਰਕਸ਼ਾਪ ਵਿਚ ਤਰਕਸ਼ੀਲ ਮੈਗਜੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਸੁਖਦੇਵ ਫਗਵਾੜਾ ਨੇ ਕਿਹਾ ਕਿ ਸਾਨੂੰ ਤਰਕਸ਼ੀਲ ਲਹਿਰ ਨੂੰ ਸਮਰਪਿਤ ਹੋਣਾ ਪਵੇਗਾ। ਸਾਨੂੰ ਜਿੱਥੇ ਮਾਨਸਿਕ ਰੋਗਾਂ ਦੇ ਕੇਸਾਂ ਨੂੰ ਹੱਲ ਕਰਨ ਦਾ ਸਤਨ ਕਰਨਾ ਚਾਹੀਦਾ ਹੈ ਉਥੇ ਸਮਾਜ ਦੇ ਲੋਕਾਂ ਨੂੰ ਚੇਤਨ ਕਰਨ ਲਈ ਸਕੂਲਾਂ ਕਾਲਜਾਂ ਦੇ ਵਿਦਿਆਰਥੀਆਂ ਦੀਆਂ ਵਰਕਸ਼ਾਪਾਂ ਲਾਉਣੀਆਂ ਚਾਹੀਦੀਆਂ ਅਤੇ ਸੈਮੀਨਾਰ ਕਰਾਉਣੇ ਚਾਹੀਦੇ ਹਨ। ਵਰਕਸ਼ਾਪ ਦੇ ਸਮੁੱਚੇ ਸਮੇਂ ਦੌਰਾਨ ਸਥਾਨਕ ਇਕਾਈ ਦੇ ਸਕੱਤਰ ਜਸਵਿੰਦਰ ਸਿੰਘ ਪਟਵਾਰੀ ਨੇ ਸਟੇਜ਼ ਸੰਚਾਲਣ ਦਾ ਕੰਮ ਸੁਚੱਜੇ ਢੰਗ ਨਾਲ ਨਿਭਾਇਆ।

## ਇਕਾਈ ਪਾਤੜਾਂ

ਬੀਤੀ 12 ਨਵੰਬਰ ਨੂੰ ਇਕਾਈ ਪਾਤੜਾਂ ਦੇ ਸੀਨੀਅਰ ਮੈਂਬਰ ਕਰਨੈਲ ਸਿੰਘ ਦੇ ਨੌਜਵਾਨ ਸਪੁੱਤਰ ਗੁਰਚਰਨ ਸਿੰਘ 'ਚੰਨ' ਜਿਸਦੀ 3 ਨਵੰਬਰ ਨੂੰ ਇੱਕ ਸੜਕ ਹਾਦਸੇ ਵਿਚ ਮੌਤ ਹੋ ਗਈ ਸੀ ਦੀ ਯਾਦ ਵਿਚ ਪਿੰਡ ਮੌਲਵੀਵਾਲਾ ਵਿਖੇ ਇੱਕ ਸ਼ਰਧਾਂਜਲੀ ਸਮਾਰੋਹ ਆਯੋਜਿਤ ਕੀਤਾ ਗਿਆ ਜਿਸਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਰਜਿੰਦਰ ਭਦੌੜ, ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਪ੍ਰਧਾਨ ਹਰੀ ਸਿੰਘ ਤਰਕ (ਸੰਪਾਦਕ ਤਰਕਬਾਣ), ਕਾਮਰੇਡ ਕੁਲਵੰਤ ਸਿੰਘ ਮੌਲਵੀਵਾਲਾ, ਜਿਲਾ ਮੀਤ ਸਕੱਤਰ ਸੀ.ਪੀ.ਆਈ. ਪਟਿਆਲਾ, ਸ: ਨਵਾਬ ਸਿੰਘ ਮੀਤ ਪ੍ਰਧਾਨ ਯੂਥ ਕਾਂਗਰਸ ਪੰਜਾਬ, ਕਾਮਰੇਡ ਹਰਬੰਸ ਸਿੰਘ ਭੋਲਾ, ਜਿਲਾ ਸਕੱਤਰੇਤ ਮੈਂਬਰ ਸੀ.ਪੀ.ਐਮ., ਅਜੀਤ ਸਿੰਘ ਬਰਹਾਮ ਸਰਬ ਹਿੰਦ ਸ਼੍ਰੋਮਣੀ ਅਕਾਲੀ ਦਲ, ਗੁਰਬਚਨ ਸਿੰਘ ਸਰਪੰਚ ਮੌਲਵੀਵਾਲਾ, ਸ: ਪ੍ਰੇਮ ਸਿੰਘ ਸਰਪੰਚ ਸੰਤ ਨਗਰ ਮੌਲਵੀਵਾਲਾ ਅਤੇ ਗੁਰਜੰਟ ਸਿੰਘ ਪ੍ਰਧਾਨ ਇਕਾਈ ਪਾਤੜਾਂ ਨੇ ਵੀ ਸੰਬੋਧਨ ਕੀਤਾ।

### ਤਰਕਸ਼ੀਲ ਮੇਲਾ ਪਿੱਪਲ ਥੇਹ

ਬੀਤੀ 24 ਅਕਤੂਬਰ ਨੂੰ ਹਰਿਆਣਾ ਦੇ ਖਨੌਰੀ ਨੇੜਲੇ ਪਿੰਡ ਪਿੱਪਲਥੇਹ ਵਿਖੇ ਪਿੰਡ ਦੇ ਨੌਜਵਾਨਾਂ ਦੇ ਸਹਿਯੋਗ ਨਾਲ ਇਕਾਈ ਪਾਤੜਾਂ ਵਲੋਂ ਇੱਕ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਸੁਰਿੰਦਰ ਸਿੰਘ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾ ਕੇ ਮੇਲੇ ਦੀ ਸ਼ੁਰੂਆਤ ਕੀਤੀ। ਆਰਟ ਸੈਂਟਰ ਸਮਰਾਲਾ ਵਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ', 'ਸਾੜ੍ਹਸਤੀ' ਖੇਡੇ ਗਏ ਅਤੇ ਕੋਰੀਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਜਾਦੂ ਦੇ ਟ੍ਰਿੱਕ ਬਲਦੇਵ ਸਿੰਘ ਧੂਹੜ ਤੇ ਗੁਰਜੰਟ ਸਿੰਘ ਬਣਵਾਲਾ ਵਲੋਂ ਪੇਸ਼ ਕੀਤੇ ਗਏ। ਮੇਲੇ ਨੂੰ ਮਾਸਟਰ ਰਜਿੰਦਰ ਭਦੌੜ ਤੇ ਮਾਸਟਰ ਰਾਜਾ ਰਾਮ ਹੰਢਿਆਇਆ ਪ੍ਰਧਾਨ ਤਰਕਸ਼ੀਲ ਸੁਸਾਇਟੀ ਹਰਿਆਣਾ ਨੇ ਸੰਬੋਧਨ ਕੀਤਾ। ਅੰਤ ਵਿਚ ਡਾ: ਸੁਖਵਿੰਦਰ ਸਿੰਘ ਨੇ ਆਏ ਲੋਕਾਂ ਤੇ ਟੀਮ ਦਾ ਧੰਨਵਾਦ ਕੀਤਾ। ਮੇਲੇ ਵਿਚ ਪਿੰਡ ਦੇ ਲੋਕਾਂ ਵਲੋਂ ਚਾਹ ਪਾਣੀ ਅਤੇ ਲੰਗਰ ਦਾ ਵੀ ਪ੍ਰਬੰਧ ਕੀਤਾ ਗਿਆ।

### ਜੋਨ ਪੱਧਰ ਦਾ ਮੇਲਾ ਪਾਤੜਾਂ ਵਿਖੇ :

ਬੀਤੀ 19 ਦਸੰਬਰ ਨੂੰ ਇਕਾਈ ਪਾਤੜਾਂ ਵੱਲੋਂ ਲਾਇਨਜ਼ ਕਲੱਬ ਪਾਤੜਾਂ ਦੇ ਸਹਿਯੋਗ ਨਾਲ ਅਨਾਜ ਮੰਡੀ ਪਾਤੜਾਂ ਵਿਖੇ ਜੋਨ ਪੱਧਰ ਦਾ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦਾ ਉਦਘਾਟਨ ਲਾਇਨਜ਼ ਕਲੱਬ ਦੇ ਪ੍ਰਧਾਨ ਸ: ਸੁਖਜਿੰਦਰ ਸਿੰਘ ਗਿੱਲ ਨੇ ਕੀਤਾ ਤੇ ਮੁੱਖ ਮਹਿਮਾਨ ਦੇ ਤੌਰ ਤੇ ਸ: ਦਰਬਾਰਾ ਸਿੰਘ ਬਣਵਾਲਾ ਈ.ਟੀ.ਓ. ਬਠਿੰਡਾ ਹਾਜਰ ਹੋਏ। ਮੇਲੇ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵਲੋਂ ਨਾਟਕ ਸੁੱਕੀ ਕੁੱਖ, ਜਲਦੇਵਤਾ ਤੇ ਕੋਰਿਓਗ੍ਰਾਫੀ "ਧੀ ਦੀ ਪੁਕਾਰ" ਪੇਸ਼ ਕੀਤੀ ਗਈ।

ਚੇਤਨਾ ਕਲਾ ਮੰਚ ਪਾਤੜਾਂ ਵਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਕੋਰੀਓਗ੍ਰਾਫੀ "ਬਾਬਾ ਵੈਦ ਰੋਗੀਆਂ ਦਾ" ਪੇਸ਼ ਕੀਤੀ ਗਈ। ਮੇਲੇ ਨੂੰ ਅਸ਼ੋਕ ਕੁਮਾਰ ਇੰਜਨੀਅਰ ਤੇ ਸੁਖਵੰਤ ਬਰਨਾਲਾ ਪ੍ਰਧਾਨ ਜੋਨ ਸੰਗਰੂਰ ਨੇ ਸੰਬੋਧਨ ਕੀਤਾ। ਜਾਦੂ ਦੇ ਟਰਿੱਕ ਰਾਮ ਕੁਮਾਰ ਪਟਿਆਲਾ ਅਤੇ ਬ੍ਰਿਸ਼ਭਾਨ ਬੁਜਰਕ ਨੇ ਪੇਸ਼ ਕੀਤੇ। ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਸੁਰਿੰਦਰ ਪਾਤੜਾਂ ਨੇ ਚਲਾਇਆ। ਚੇਤਨਾ ਕਲਾ ਮੰਚ ਪਾਤੜਾਂ ਵਲੋਂ ਤਿਆਰ ਕੀਤੀ ਕੋਰਿਓਗ੍ਰਾਫੀ "ਪਗੜੀ ਸੰਭਾਲ ਜੱਟਾ" ਪ੍ਰੋਗਰਾਮ ਦੀ ਸਿਖਰ ਹੋ ਨਿੱਬੜੀ। ਇਕਾਈ ਵਲੋਂ ਸ: ਸੁਖਜਿੰਦਰ ਸਿੰਘ ਗਿੱਲ, ਦਰਬਾਰਾ ਸਿੰਘ ਬਣਵਾਲਾ ਅਤੇ ਵਿਸ਼ੇਸ਼ ਸਹਿਯੋਗ ਲਈ ਸ੍ਰੀ ਕੀਮਤ ਰਾਏ (ਸ਼ਿਵ ਮੋਟਰਜ਼ ਪਾਤੜਾਂ) ਅਤੇ ਸ: ਹਰਪ੍ਰੀਤ ਸਿੰਘ (ਨੈਸ਼ਨਲ ਫਾਈਨਾਂਸ ਕੰਪਨੀ ਪਾਤੜਾਂ) ਅਤੇ ਪੱਤਰਕਾਰਾਂ ਨੂੰ ਟਰਾਫੀਆਂ ਦੇ ਕੇ ਸਨਮਾਨਿਤ ਕੀਤਾ ਗਿਆ। ਸਟੇਜ਼ ਸਕੱਤਰ ਦੀ ਜੁੰਮੇਵਾਰੀ ਕੁਲਵੰਤ ਰਾਮਝੇੜੀ ਨੇ ਨਿਭਾਈ। ਗੀਤ ਸੰਗੀਤ ਮਾਸਟਰ ਦੇਸ ਰਾਜ ਛਾਜਲੀ ਅਤੇ ਸਾਥੀਆਂ ਵਲੋਂ ਪੇਸ਼ ਕੀਤਾ ਗਿਆ।

*ਰਿਪੋਰਟ : ਭੁਪਿੰਦਰਜੀਤ ਮੌਲਵੀਵਾਲਾ*

## ਇਕਾਈ ਅੱਡਾ ਸਰਾਂ (ਕੰਧਾਲਾ ਜੱਟਾਂ):

ਇਕਾਈ ਵੱਲੋਂ ਪਿੰਡ ਭੂੰਗਾ ਵਿਖੇ 9 ਜਨਵਰੀ 2000 ਨੂੰ ਦੇਸ਼ ਭਗਤ ਗਦਰੀ ਬਾਬੇ ਪੰਡਤ ਜਗਤ ਰਾਮ ਹਰਿਆਣਾ ਨੂੰ ਸਮਰਪਿਤ



ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਡਾ: ਗੁਰਕੰਵਲ ਸਿੰਘ ਡਿਪਟੀ ਡਾਇਰੈਕਟਰ ਬਾਗਬਾਨੀ ਵਿਭਾਗ ਨੇ ਕੀਤਾ। ਇਕਾਈ ਦੇ ਪ੍ਰਧਾਨ ਹਰਦੀਪ ਖੁੱਡਾ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ। ਹਜਾਰਾਂ ਦੀ ਗਿਣਤੀ 'ਚ ਹਾਜ਼ਰ ਦਰਸ਼ਕਾਂ ਨੂੰ ਭਾਅ ਜੀ ਗੁਰਸ਼ਰਨ ਨੇ ਵਹਿਮਾਂ ਭਰਮਾਂ ਅਤੇ ਜ਼ੁਲਮ ਜਬਰ ਤੋਂ ਮੁਕਤ ਬਰਾਬਰੀ ਵਾਲੇ ਸਮਾਜ ਸਿਰਜਣ ਦਾ ਸੁਨੇਹਾ ਦਿੱਤਾ। ਰਾਜ ਮਹਾਰਾਜਾ ਰਣਜੀਤ ਸਿੰਘ ਦਾ, ਤੇ ਦੇਵ ਪੁਰਸ਼ ਹਾਰ ਗਏ ਅਤੇ ਝੱਲੀ ਕਿੱਥੇ ਜਾਵੇ ਆਦਿ ਨਾਟਕ ਮੈਡਮ ਸੁਮਨ ਲਤਾ ਦੀ ਨਿਰਦੇਸ਼ਨਾਂ 'ਚ ਖੇਡੇ ਗਏ। ਸ੍ਰੀ ਨਗਿੰਦਰ ਸਿੰਘ ਨੇ ਮੰਚ ਸੰਚਾਲਣ ਕੀਤਾ। ਇਕਾਈ ਦੇ ਸਕੱਤਰ ਸ੍ਰੀ ਰਾਮ ਲੁਭਾਇਆ ਬਿੱਟੂ ਨੇ ਆਪਣੀ ਨੰਨ੍ਹੀ ਬੇਟੀ ਦੀ ਮੌਤ ਦੇ ਬਾਵਜੂਦ ਪ੍ਰੋਗਰਾਮ ਨੂੰ ਸਿਰੇ ਚਾੜ੍ਹਨ ਲਈ ਪੂਰੀ ਵਾਹ ਲਾਈ। ਅੰਤ ਵਿਚ ਸੂਬਾਈ ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਨੇ ਤਰਕਸ਼ੀਲ ਸੁਸਾਇਟੀ ਦੇ ਕੰਮਾਂ ਅਤੇ ਮਨੋਰਥਾਂ ਬਾਰੇ ਚਾਨਣਾ ਪਾਇਆ ਅਤੇ ਆਗੂ ਤੇਜਪਾਲ ਸਿੰਘ ਨੇ ਜਨੌੜੀ ਕਾਂਡ, ਫੌਜੀ ਹਰਭਜਨ ਸਿੰਘ ਦੀ ਰੂਹ, ਢੱਕੀ ਵਾਲੇ ਬਾਬੇ ਆਦਿ ਸਮਕਾਲੀ ਮੁੱਦਿਆਂ ਬਾਰੇ ਪਾਜ ਉਘੇੜੇ। ਫੋਟੋ ਪ੍ਰਦਰਸ਼ਨੀ, ਬੁੱਕ ਸਟਾਲ ਵੀ ਲਗਾਏ ਗਏ ਅਤੇ ਮੇਲੇ ਨੂੰ ਸਫਲ ਕਰਨ ਵਿੱਚ ਕਮਲਜੀਤ ਅੱਭੇਵਾਲ, ਸੁਖਜੀਤ ਅੱਭੇਵਾਲ, ਹਰਿੰਦਰਪਾਲ, ਸਰਵਣ ਸਿੰਘ, ਸੁਵਰਨਜੀਤ ਸਿੰਘ, ਸੁਭਾਸ਼ ਸ਼ਰਮਾ ਆਦਿ ਨੌਜਵਾਨਾਂ ਨੇ ਵਧ ਚੜ੍ਹ ਕੇ ਹਿੱਸਾ ਪਾਇਆ। ਜੋਨਲ ਸਕੱਤਰ ਦਿਲਰਾਜ ਸਿੰਘ ਨੇ ਦਰਸ਼ਕਾਂ ਦਾ ਧੰਨਵਾਦ ਕੀਤਾ।

*ਰਿਪੋਰਟ : ਹਰਦੀਪ ਖੁੱਡਾ*

## ਇਕਾਈ ਲੁਧਿਆਣਾ :

ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਅਤੇ ਕਰਤਾਰ ਸਿੰਘ ਸਰਾਭਾ ਦੀ ਯਾਦ ਨੂੰ ਸਮਰਪਿਤ ਵੈਲਫੇਅਰ ਸੁਸਾਇਟੀ ਸ਼ਹੀਦ ਕਰਨੈਲ ਸਿੰਘ ਨਗਰ ਦੀ ਸਰਪਰਸਤੀ ਹੇਠ ਲੁਧਿਆਣਾ ਇਕਾਈ ਦੇ ਵਿਸ਼ੇਸ਼ ਸਹਿਯੋਗ ਨਾਲ 6 ਫਰਵਰੀ ਨੂੰ ਮੁਹੱਲੇ ਵਿੱਚ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਦਾ ਉਦਘਾਟਨ ਕੌਂਸਲਰ ਸ: ਬਲਦੇਵ ਸਿੰਘ ਨੇ ਕੀਤਾ। ਕਲਾਮੰਚ ਮੰਡੀ ਮੁੱਲਾਂਪੁਰ ਵਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ 'ਮਿੱਟੀ ਰੁਦਨ ਕਰੇ' ਨਾਟਕ ਅਤੇ ਮੈਂ ਧਰਤੀ ਪੰਜਾਬ ਦੀ, ਧੀ ਦੀ ਪੁਕਾਰ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਰੋਸ਼ਨੀ ਕਲਾ ਮੰਚ ਰਾੜਾ ਸਾਹਿਬ ਵਲੋਂ ਨਿਰਮਲਜੀਤ ਕੌਰ ਤੇ ਹਰਜੀਤ ਵੈਦ ਦੀ ਨਿਰਦੇਸ਼ਨਾ ਹੇਠ ਗੀਤਾਂ ਰਾਹੀਂ ਲੋਕਾਂ ਨੂੰ ਪ੍ਰੇਰਨਾ ਦਿੱਤੀ। ਸੁਸਾਇਟੀ ਵਲੋਂ ਸੁਖਵਿੰਦਰ ਲੀਲ ਅਤੇ ਜਰਨੈਲ ਸਿੰਘ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ ਅਤੇ ਗੁਰਸ਼ਰਨ ਸਿੰਘ ਦੀ ਟੀਮ ਵਲੋਂ 'ਰਾਜ ਮਹਾਰਾਜਾ ਰਣਜੀਤ ਸਿੰਘ' ਨਾਟਕ ਖੇਡਿਆ ਗਿਆ। ਸੂਬਾ ਸਕੱਤਰ ਜਸਵੰਤ ਜੀਰਖ ਨੇ ਆਪਣੇ ਲੰਬੇ ਭਾਸ਼ਨ ਰਾਹੀਂ ਅੰਧ ਵਿਸ਼ਵਾਸ਼ਾਂ ਅਤੇ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਚੁਨੌਤੀ ਦਿੱਤੀ ਅਤੇ ਲੋਕਾਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਹੋਣ ਦਾ ਹੋਕਾ ਦਿੱਤਾ।

ਪ੍ਰਦਰਸ਼ਨੀ ਅਤੇ ਉਸਾਰੂ ਸਾਹਿਤ, ਕੈਸਿਟਾਂ ਦੀਆਂ ਸਟਾਲਾਂ ਹਰਭਜਨ ਸਿੰਘ, ਨਛੱਤਰ ਸਿੰਘ ਅਤੇ ਸੁਖਵੰਤ ਸਿੰਘ ਦੀ ਦੇਖ ਰੇਖ ਵਿੱਚ ਲਾਈਆਂ ਗਈਆਂ। ਜੋਨ ਪ੍ਰਧਾਨ ਮਾਸਟਰ ਭਜਨ ਸਿੰਘ ਤੇ ਬਲਦੇਵ ਸਿੰਘ ਦਾ ਮੇਲੇ ਵਿਚ ਵਿਸ਼ੇਸ਼ ਰੋਲ ਰਿਹਾ। ਸਟੇਜ ਸਕੱਤਰ ਦੀ ਜਿੰਮੇਵਾਰੀ ਅੰਮ੍ਰਿਤਪਾਲ ਸਿੰਘ ਨੇ ਨਿਭਾਈ ਅਤੇ ਅੰਤ ਵਿਚ ਵੈਲਫੇਅਰ ਸੁਸਾਇਟੀ ਦੇ ਪ੍ਰਧਾਨ ਪ੍ਰਿੰਸੀਪਲ ਰਣਧੀਰ ਸਿੰਘ ਸੇਖੋਂ ਨੇ ਦਰਸ਼ਕਾਂ ਦਾ ਧੰਨਵਾਦ ਕੀਤਾ।

ਇਸੇ ਤਰ੍ਹਾਂ ਦਾ ਇੱਕ ਪ੍ਰੋਗਰਾਮ ਪਿੰਡ ਫੱਲੇਵਾਲ ਵਿਖੇ ਪਿੰਡ ਦੀ ਦਸ਼ਮੇਸ਼ ਸਪੋਰਟਸ ਅਤੇ ਵੈਲਫੇਅਰ ਕਲੱਬ ਦੇ ਸਾਝੇ ਤੌਰ ਤੇ ਪਿੰਡ ਵਿਚ ਟੂਰਨਾਮੈਂਟ ਦੌਰਾਨ ਕਰਵਾਇਆ ਗਿਆ। ਇਸ ਵਿੱਚ ਪ੍ਰੋ: ਅਜਮੇਰ ਸਿੰਘ ਔਲਖ ਦੇ ਨਾਟਕ ਕਰਵਾਏ ਗਏ ਅਤੇ ਇਕਾਈ ਵਲੋਂ ਸੁਖਜਿੰਦਰ ਲੀਲ ਅਤੇ ਜਰਨੈਲ ਸਿੰਘ ਨੇ ਜਾਦੂ ਦੇ ਟ੍ਰਿਕ ਦਿਖਾਏ ਅਤੇ ਹਰਭਜਨ ਸਿੰਘ ਨੇ ਕਿਤਾਬਾਂ ਕੈਸਿਟਾਂ ਦੀ ਪ੍ਰਦਰਸ਼ਨੀ ਲਾਈ।

--------

ਇਕਾਈ ਸੁਧਾਰ ਅਤੇ ਇਕਾਈ ਲੁਧਿਆਣਾ ਵਲੋਂ ਜੀ.ਐਚ.ਜੀ. ਖਾਲਸਾ ਕਾਲਜ ਵਲੋਂ ਗੁਰੂਸਰ ਸੁਧਾਰ ਵਿਖੇ ਲੜਕੀਆਂ ਦੇ ਲਗਾਏ ਐਨ.ਐਸ.ਐਸ. ਕੈਂਪ ਵਿੱਚ ਸੂਬਾ ਸਕੱਤਰ ਜਸਵੰਤ ਜੀਰਖ ਨੇ ਭਾਗ ਲਿਆ ਅਤੇ ਪੁੱਛੇ ਗਏ ਸਵਾਲਾਂ ਦੇ ਜਵਾਬ ਦਿੱਤੇ ਅਤੇ ਜਾਦੂ ਦੇ ਟ੍ਰਿੱਕਾਂ ਰਾਹੀਂ ਭਰਪੂਰ ਜਾਣਕਾਰੀ ਦਿੱਤੀ।

---

ਮਿੰਨੀ ਕਹਾਣੀਆਂ

## ਕਿਸਮਤ

ਜਸਵੰਤ ਜੱਸ

ਭਿੰਦਰ ਦਾ ਫੌਜ਼ਦਾਰੀ ਕੇਸ ਸੁਣਵਾਈ ਲਈ ਮੁਕੱਰਰ ਹੋਇਆ ਕਿ ਕੀ ਇਹ ਆਦਮੀ ਦੋਸ਼ੀ ਹੈ ਜਾਂ ਨਹੀਂ ? ਜੇ ਹੈ ਤਾਂ ਇਸ ਨੂੰ ਕੀ ਸਜਾ ਦਿੱਤੀ ਜਾਵੇ ? ਸੁਣਵਾਈ ਵਾਲੇ ਦਿਨ ਜਦੋਂ ਭਿੰਦਰ ਅਦਾਲਤ ਜਾ ਰਿਹਾ ਸੀ ਤਾਂ ਉਸ ਨੇ ਸ਼ਹਿਰ ਦੇ ਮਸ਼ਹੂਰ ਪਾਂਡੇ ਤੋਂ ਆਪਣੀ ਕਿਸਮਤ ਜਾਨਣ ਬਾਰੇ ਪੁੱਛਿਆ। ਪਾਂਡਾ ਹੱਥ ਵੇਖਣ ਸਾਰ ਹੀ ਹੱਸਦਾ ਹੋਇਆ ਬੋਲਿਆ, "ਵਾਹ ਸਰਦਾਰ ਜੀ, ਤੁਹਾਡੀ ਕਿਸਮਤ ਤਾਂ ਕਮਾਲ ਦੀ ਹੈ। ਕਾਰੋਬਾਰ ਵਿੱਚ ਵਾਧਾ, ਅਦਾਲਤੀ ਮੁਕੱਦਮਿਆਂ ਵਿੱਚ ਜਿੱਤ, ਹਰ ਪਾਸੇ ਪੌਂ-ਬਾਰਾਂ :....।" ਇਹ ਸੁਣਦੇ ਸਾਰ ਹੀ ਭਿੰਦਰ ਨੇ ਪਾਂਡੇ ਨੂੰ ਦੱਖਣਾ ਦੇ 50 ਰੁਪਏ ਦਿੱਤੇ ਅਤੇ ਖੁਸ਼ੀ ਖੁਸ਼ੀ ਤੇਜ਼ ਕਦਮਾਂ ਨਾਲ ਕੇਸ ਦੀ ਸੁਣਵਾਈ ਲਈ ਅਦਾਲਤ ਪਹੁੰਚਿਆ। ਜੱਜ ਸਾਹਿਬ ਨੇ ਫੈਸਲਾ ਸੁਣਾਉਂਦਿਆਂ ਉਸ ਨੂੰ ਇੱਕ ਸਾਲ ਦੀ ਕੈਦ ਤੇ ਇੱਕ ਹਜ਼ਾਰ ਰੁਪਏ ਜ਼ੁਰਮਾਨੇ ਦਾ ਹੁਕਮ ਸੁਣਾ ਦਿੱਤਾ।

ਦੁਖੀ ਹੋਇਆ, ਸੀਖਾਂ ਪਿੱਛੇ ਖੜ੍ਹਾ ਭਿੰਦਰ ਆਪਣੇ ਹੱਥ ਦੀਆਂ ਲਕੀਰਾਂ ਅਤੇ ਅਦਾਲਤ ਦੇ ਫੈਸਲੇ ਬਾਰੇ ਉਧੇੜ-ਬੁਣ ਕਰ ਰਿਹਾ ਸੀ।

## ਰੋਜ਼ੀ-ਰੋਟੀ

ਕੁਲਵਿੰਦਰ ਕੌਸ਼ਲ ਪੰਜਗਰਾਂਈਆਂ

"ਗੱਲ ਸੁਣੀਂ ਤੇਜ ਕੁਰੇ . . . ." ਬੰਤੇ ਨੇ ਮੰਜੇ ਤੇ ਬਹਿੰਦਿਆਂ ਅਵਾਜ਼ ਦਿੱਤੀ। ਤੇਜ ਕੌਰ ਤੇ ਹੱਥ ਪੂੰਝਦਿਆਂ ਪੁੱਛਿਆ "ਕੀ ਗੱਲ ਏ, ਬੜਾ ਉਦਾਸ ਲੱਗਦੈਂ।" ਬੰਤਾ ਗੰਭੀਰ ਹੁੰਦਾ ਬੋਲਿਆ, "ਮਾਸਟਰ ਮਿਲਿਆ ਸੀ, ਕਹਿੰਦਾ ਸੀ ਕਿ ਥੋਡੀ ਕੁੜੀ 'ਚ 'ਪੀਰ-ਪੂਰ' ਨਹੀਂ ਆਉਂਦਾ, ਇਹ ਤਾ ਉਸ ਨੂੰ ਮਾਨਸਿਕ ਬਿਮਾਰੀ ਏ। ਜੇ ਡਾਕਟਰੀ ਇਲਾਜ ਨਾ ਕਰਵਾਇਆ ਤਾਂ ਉਸਦੀ ਜਾਨ ਵੀ ਜਾ ਸਕਦੀ ਹੈ।" ਤੇਜ ਕੌਰ ਹੈਰਾਨੀ ਤੇ ਤਲਖ਼ ਲਹਿਜ਼ੇ 'ਚ ਬੋਲੀ, "ਹੈਂ ਭਲਾ, ਉਸ ਮਾਸਟਰ ਨੂੰ ਕੀ ਪਤਾ, ਅਖੇ ਮਾਨਸਿਕ ਬਿਮਾਰੀ ਏ . . . ." ਫਿਰ ਹੌਲੀ ਜਿਹੀ ਆਵਾਜ਼ 'ਚ ਬੋਲੀ, "ਚੱਲ ਮੰਨ ਲਿਆ ਕੋਈ ਡਾਕਟਰੀ ਬਿਮਾਰੀ ਏ, ਅਸੀਂ ਇਲਾਜ਼ ਕਰਵਾ ਕੇ ਆਪਣੀ ਰੋਜ਼ੀ ਰੋਟੀ ਨੂੰ ਲੱਤ ਥੋੜਾ ਮਾਰਨੀ ਐ। ਜਿਹੜੇ ਲੋਕ ਵੀਰਵਾਰ ਨੂੰ ਚੌਂਕੀਆਂ ਭਰਨ ਸਾਡੇ ਘਰ ਆਉਂਦੇ ਨੇ ਜੇ ਉਹਨਾਂ ਨੂੰ ਪਤਾ ਲੱਗ ਗਿਆ ਤਾਂ ਸਾਡੇ ਘਰ ਕੌਣ ਵੜੂ . . . .?"

# ਤੁਹਾਡੇ ਹੁੰਗਾਰੇ

\- ਨਵੰਬਰ-ਦਸੰਬਰ ਦੇ ਤਰਕਸ਼ੀਲ ਮੈਗਜ਼ੀਨ ਦਾ ਸਮੁੱਚਾ ਅੰਕ ਸਲਾਹੁਣਯੋਗ ਸੀ। ਇਸ ਅੰਕ ਵਿੱਚ 'ਸੰਤ ਢੱਕੀ ਵਾਲੇ ਦੀ ਢਕੀ ਰਹਿਣ ਦਿਓ' ਟਿੱਪਣੀ ਬਹੁਤ ਰੌਚਿਕ ਤੇ ਪ੍ਰਭਾਵਸ਼ਾਲੀ ਸੀ। ਅਜਿਹੇ ਦੰਭੀਆਂ ਤੋਂ ਲੋਕਾਂ ਨੂੰ ਬਚਾਉਣ ਲਈ ਤੁਹਾਡੇ ਵੱਲੋਂ ਕੀਤੇ ਜਾ ਰਹੇ ਯਤਨ ਇੱਕ ਦਿਨ ਜਰੂਰ ਹੀ ਰੰਗ ਲਿਆਉਣਗੇ।

*ਤਰਸੇਮ ਸਿੰਘ ਰੰਘਿਆਲਵੀ,*
*ਪ੍ਰਦੀਪ, ਕੁਲਦੀਪ ਤੇ ਕੁਲਵਿੰਦਰ,*
*ਰੰਘੜਿਆਲ (ਮਾਨਸਾ)*

\- ਨਵੰਬਰ-ਦਸੰਬਰ ਅੰਕ ਵਿੱਚ ਬੀ. ਪ੍ਰੇਮਾਨੰਦ ਨਾਲ ਮੁਲਾਕਾਤ ਬਹੁਤ ਪ੍ਰਭਾਵਸ਼ਾਲੀ ਸੀ। ਮੌਤ ਤੈਨੂੰ ਵੀ ਸਲਾਮ, ਪਿੰਡ ਦੀ ਸੱਥ ਵਿੱਚੋਂ ਤੇ ਕੇਸ ਰਿਪੋਰਟਾਂ ਵੀ ਦਿਲਚਸਪ ਸਨ। ਜਾਦੂਗਰ ਵੱਲੋਂ ਲੜਕੀ ਨੂੰ ਹਵਾ ਵਿੱਚ ਉਡਾਉਣ ਦੇ ਭੇਦ ਨੇ ਸਾਡਾ ਭੁਲੇਖਾ ਵੀ ਦੂਰ ਕਰ ਦਿੱਤਾ।

*ਨਿਰਮਲ, ਸੰਦੀਪ*
*ਰਤੇਵਾਲਾ (ਸੋਹਣਗੜ੍ਹ) ਜਿਲ੍ਹਾ ਫਿਰੋਜ਼ਪੁਰ*

\- ਮੈਗਜ਼ੀਨ ਵਿੱਚ ਗਿਆਨ ਵਿਗਿਆਨ ਬਾਰੇ ਜਾਣਕਾਰੀ ਰੌਚਿਕ ਹੁੰਦੀ ਹੈ। ਹੱਡ ਬੀਤੀਆਂ, ਜੱਗ ਬੀਤੀਆਂ ਕਾਲਮ ਵੀ ਦਿਲਚਸਪ ਜਾਣਕਾਰੀ ਵਾਲਾ ਹੁੰਦਾ ਹੈ।

*ਗੁਰਬਿੰਦਰ ਗੋਗਾ, ਰਾਜਵੰਤ ਕੌਰ*
*ਰੋਮਾਣਾ*

\- ਬੀ. ਪ੍ਰੇਮਾਨੰਦ ਨਾਲ ਮੁਲਾਕਾਤ ਪਸੰਦ ਆਈ। ਐੱਸ. ਬਰਜਿੰਦਰ ਦਾ ਕਾਲਮ ਪਿੰਡ ਦੀ ਸੱਥ 'ਚੋਂ, ਮਾਨਸਿਕ ਸ਼ਾਂਤੀ ਤੇ ਵਿਗਿਆਨ ਅਤੇ ਵਿਸ਼ੇਸ਼ ਰਿਪੋਰਟ ਵੀ ਮਨ ਨੂੰ ਭਾ ਗਏ। ਅਖੌਤੀ ਬਾਬਿਆਂ ਤੋਂ ਮੁਆਫ਼ੀਨਾਮੇ ਦੀਆਂ ਰਿਪੋਰਟਾਂ ਤਸਵੀਰਾਂ ਸਮੇਤ ਛਾਪੋ ਤਾਂ ਹੋਰ ਵੀ ਚੰਗਾ ਰਹੇਗਾ।

*ਰਾਮਪਾਲ ਲਾਈਨਮੈਨ*
*ਬਿਜਲੀ ਬੋਰਡ, ਜਲੰਧਰ*

\- ਨਵੰਬਰ-ਦਸੰਬਰ ਅੰਕ ਵਿੱਚ ਮੋਨੀ ਬਾਬਾ ਵਾਲੀ ਵਿਸ਼ੇਸ਼ ਰਿਪੋਰਟ ਬਹੁਤ ਪਸੰਦ ਆਈ। ਖਾਸ ਤੌਰ ਤੇ ਸ਼ਬਦਾਵਲੀ ਪ੍ਰਭਾਵਸ਼ਾਲੀ ਸੀ। ਜਿਵੇਂ ਤੁਸੀ ਮੋਨੀ ਬਾਬਾ ਬਣੀ ਕੁੜੀ ਨੂੰ ਪਿੰਡ ਦੀ ਧੀ ਧਿਆਣੀ ਲਿਖਿਆ। ਮੈਗਜ਼ੀਨ ਦੇ ਸਾਰੇ ਅੰਕ ਸਾਂਭਣ ਯੋਗ ਹੁੰਦੇ ਹਨ।

*ਰੁਪਿੰਦਰਜੀਤ ਟਿੱਬਾ*
*ਐੱਸ. ਡੀ. ਕਾਲਿਜ ਫ਼ਾਰ ਵੁਮੈਨ, ਸੁਲਤਾਨਪੁਰ ਲੋਧੀ*

\- ਸਾਰਾ ਮੈਟਰ ਹੀ ਪੜ੍ਹਣ ਯੋਗ ਤੇ ਜਾਣਕਾਰੀ ਭਰਪੂਰ ਸੀ। ਮੁਲਾਕਾਤ, ਲੇਖ, ਕੇਸ ਰਿਪੋਰਟਾਂ ਅਤੇ ਹੋਰ ਕਾਲਮ ਪ੍ਰਸ਼ੰਸਾ ਦੇ ਹੱਕਦਾਰ ਹਨ। ਆਲੋਚਨਾ ਵਾਲੇ ਪੱਤਰਾਂ ਨੂੰ ਵੀ ਥਾਂ ਦਿਆ ਕਰੋ।

*ਗੁਰਬਚਨ ਸਿੰਘ*
*ਸਾਹਨੇਵਾਲ (ਲੁਧਿਆਣਾ)*

\- ਨਵੰਬਰ-ਦਸੰਬਰ ਅੰਕ ਦਾ ਮੈਟਰ ਠੋਸ ਤੇ ਮਿਆਰੀ ਸੀ। ਬੀ. ਪ੍ਰੇਮਾਨੰਦ ਨਾਲ ਮੁਲਾਕਾਤ ਪ੍ਰਭਾਵਸ਼ਾਲੀ ਸੀ ਪਰ ਸਿਰਲੇਖ ਢੁਕਵਾਂ ਨਹੀਂ ਸੀ। ਮੈਗਜ਼ੀਨ ਵਿੱਚ ਕਈ ਰਚਨਾਵਾਂ ਦਾ ਦੁਹਰਾਓ ਹੁੰਦਾ ਹੈ। ਢੱਕੀ ਵਾਲੇ ਸਾਧ ਸਬੰਧੀ ਟਿੱਪਣੀ ਬਹੁਤ ਪਛੜ ਕੇ ਛਾਪੀ ਗਈ।

*ਐੱਸ. ਪੀ. ਸਿੰਘ*
*ਬੀਰ ਖੁਰਦ ਮਾਨਸਾ*

\- ਜਨਵਰੀ-ਫਰਵਰੀ 2000 ਅੰਕ ਦੀ ਸੰਪਾਦਕੀ ਸਮੇਂ ਅਨੁਸਾਰ ਢੁੱਕਵੀਂ ਸੀ। ਰਾਮ ਸਵਰਨ ਵੱਲੋਂ ਪ੍ਰਸਿੱਧ ਰੰਗਕਰਮੀ ਗੁਰਸ਼ਰਨ ਸਿੰਘ ਨਾਲ ਕੀਤੀ ਮੁਲਾਕਾਤ ਚੰਗੀ ਲੱਗੀ। ਗੁਰਸ਼ਰਨ ਭਾਅ ਜੀ ਨੇ ਇਹ ਠੀਕ ਨੁਕਤਾ ਉਭਾਰਿਆ ਹੈ ਕਿ ਹੁਣ ਸੁਸਾਇਟੀ ਨੂੰ ਆਪਣੇ ਦੂਸਰੇ ਪੜਾਅ ਵੱਲ ਵਧਣਾ ਚਾਹੀਦਾ ਹੈ ਪਰ ਮੇਰੇ ਖਿਆਲ ਅਨੁਸਾਰ ਅਜੇ ਤੱਕ ਤਰਕਸ਼ੀਲ ਸੁਸਾਇਟੀ ਨੇ ਆਪਣਾ ਪਹਿਲਾ ਪੜਾਅ ਪੂਰੀ ਤਰ੍ਹਾਂ ਮੁਕੰਮਲ ਨਹੀਂ ਕੀਤਾ। ਭਾਅ ਜੀ ਕੋਲੋਂ ਸੁਸਾਇਟੀ ਦੇ ਕੰਮ ਕਾਜ ਸਬੰਧੀ ਪੁੱਛਿਆ ਸੁਆਲ ਬਹੁਤ ਠੀਕ ਸੀ। ਇਸ ਕਾਲਮ ਵਿੱਚ ਇਹ ਸੁਆਲ ਹਰ ਸਖਸ਼ੀਅਤ ਤੋਂ ਹੀ ਪੁੱਛਣਾ ਚਾਹੀਦਾ ਹੈ। ਭੂਰਾ ਸਿੰਘ ਮਹਿਮਾ ਦਾ ਤਰਕਸ਼ੀਲਤਾ ਸਬੰਧੀ ਲੇਖ ਵੀ ਜਾਣਕਾਰੀ ਭਰਪੂਰ ਸੀ। ਮੈਗਜੀਨ ਵਿੱਚ ਤਰਕਸ਼ੀਲ ਸਰਗਰਮੀਆਂ ਨੂੰ ਜਿੰਨਾ ਛੇਤੀ ਹੋ ਸਕੇ ਪ੍ਰਕਾਸ਼ਿਤ ਕਰਨਾ ਚਾਹੀਦਾ ਹੈ। ਪਿਛਲੇ ਅੰਕ ਵਿੱਚ ਛਾਪਿਆ ਗਿਆ ਮੇਰਾ ਖਤ ਅਧੂਰਾ ਸੀ।

*ਕੁਲਵਿੰਦਰ ਸਿੰਘ*
*ਆਦਰਸ਼ ਨਗਰ, ਮਲੋਟ*

\- ਜਨਵਰੀ-ਫਰਵਰੀ ਅੰਕ ਵਿੱਚ ਗੁਰਸ਼ਰਨ ਭ੍ਰਾਅ ਜੀ ਨਾਲ ਇੰਟਰਵਿਊ ਪੜ੍ਹ ਕੇ ਚਿਰਾਂ ਦੀ ਰੀਝ ਪੂਰੀ ਹੋਈ। ਇਸ ਅੰਕ ਵਿਚ 'ਖੰਦਿਆ ਪਹਾੜ......' ਕੇਸ ਰਿਪੋਰਟ ਦੁਬਾਰਾ ਛਾਪੀ ਗਈ ਸੀ। ਦੁਹਰਾਓ ਤੋਂ ਬਚਣਾ ਚਾਹੀਦਾ ਹੈ।

*ਕੁਲਵਿੰਦਰ ਕੌਸ਼ਲ*
*ਪੰਜਗਰਾਈਆਂ (ਸੰਗਰੂਰ)*

\- ਹਰ ਵਾਰ ਦੀ ਤਰ੍ਹਾਂ ਜਨਵਰੀ-ਫਰਵਰੀ ਦਾ ਅੰਕ ਢੇਰ ਸਾਰੀ ਗਿਆਨ ਭਰਪੂਰ ਸਮੱਗਰੀ ਲੈ ਕੇ ਆਇਆ। ਖਾਸ ਤੌਰ ਤੇ ਗੁਰਸ਼ਰਨ ਭਾਅ ਜੀ ਨਾਲ ਮੁਲਾਕਾਤ ਬਹੁਤ ਪਸੰਦ ਆਈ। ਭਾਅ ਜੀ ਦੇ ਨਾਟਕ ਦੇਖਦਿਆਂ, ਲੇਖ ਪੜ੍ਹਦਿਆਂ ਉਹਨਾਂ ਦੇ ਸੰਘਰਸ਼ਮਈ ਜੀਵਨ ਬਾਰੇ ਚਿਰਾਂ ਤੋਂ ਜਾਨਣ ਦੀ ਇੱਛਾ ਸੀ। ਮਿੰਨੀ ਕਹਾਣੀਆਂ ਪ੍ਰਭਾਵਸ਼ਾਲੀ ਸਨ। ਕੇਸ ਰਿਪੋਰਟ 'ਭੂਤ ਝਾਂਜਰਾਂ ਵਾਲਾ' ਬੜੀ ਦਿਲਚਸਪ ਸੀ। ਤਿਉਹਾਰਾਂ ਬਾਰੇ ਵੀ ਤਰਕਸ਼ੀਲ ਪੱਖ ਤੋਂ ਜਾਣਕਾਰੀ ਦਿਆ ਕਰੋ।

*ਸਰਬਜੀਤ*
*ਜਗਦੇਵ ਮਕਸੂਦੜਾ*
*ਮਕਸੂਦੜਾ (ਲੁਧਿਆਣਾ)*

\- ਨਵੇਂ ਸਾਲ ਦੇ ਨਵੇਂ ਅੰਕ ਵਿੱਚ ਗੁਰਸ਼ਰਨ ਸਿੰਘ ਨਾਲ ਕੀਤੀ ਮੁਲਾਕਾਤ ਸਲਾਹੁਣਯੋਗ ਸੀ। ਲਘੂ ਨਾਟਕ ਓਪਰੀ ਸ਼ੈਅ ਬਹੁਤ ਪਸੰਦ ਆਇਆ। ਖਬਰ ਹੈ ਕਿ... ਕਾਲਮ ਵਿੱਚ ਅੰਧਵਿਸ਼ਵਾਸਾਂ ਵਿੱਚੋਂ ਨਿਕਲਣ ਦੀਆਂ ਖਬਰਾਂ ਵੀ ਛਾਪਿਆ ਕਰੋ।

*ਕੁਲਵਿੰਦਰ, ਪਰਮਜੀਤ ਤੇ ਨਛੱਤਰ ਸਿੰਘ*
*ਬਾਜ਼ੀਗਰ ਬਸਤੀ, ਫਰੀਦਕੋਟ*

\- ਤਰਕਸ਼ੀਲ ਮੈਗਜ਼ੀਨ ਵਿਗਿਆਨ ਦਾ ਸਮੁੰਦਰ ਹੈ। ਇਸ ਵਿੱਚ ਲਗਾਤਾਰ ਨਿਖਾਰ ਲਿਆਉਣ ਲਈ ਸੰਪਾਦਕੀ ਬੋਰਡ ਵਧਾਈ ਦਾ ਹੱਕਦਾਰ ਹੈ। ਭੂਰਾ ਸਿੰਘ ਮਹਿਮਾ ਸਰਜਾ ਦਾ ਲੇਖ 'ਤਰਕਸ਼ੀਲ ਦਰਸ਼ਨ ਦੀ ਸਾਰਥਿਕਤਾ' ਬਹੁਤ ਜਾਣਕਾਰੀ ਭਰਪੂਰ ਸੀ। ਜੋਤਸ਼ੀਆਂ ਸਬੰਧੀ ਸਵਰਨ ਸਿੰਘ ਟਹਿਣਾ ਦੀ ਰਚਨਾ ਵੀ ਪਸੰਦ ਆਈ। ਇਸ ਅੰਕ ਵਿੱਚ



ਗੁਰਸ਼ਰਨ ਸਿੰਘ ਨਾਲ ਮੁਲਾਕਾਤ ਤੇ ਵਡਮੁੱਲੀ ਜਾਣਕਾਰੀ ਲਈ ਰਾਮ ਸਵਰਨ ਸਿੰਘ ਜੀ ਦਾ ਧੰਨਵਾਦ।

*ਰਣਦੀਪ ਬਾਹੀਆਂ*
*ਮੁਲਤਾਨੀਆਂ ਰੋਡ, ਬਠਿੰਡਾ*

\- ਜਨਵਰੀ-ਫਰਵਰੀ ਦਾ ਅੰਕ ਠੀਕ ਸੀ। ਸੰਪਾਦਕੀ, ਗੁਰਸ਼ਰਨ ਸਿੰਘ ਨਾਲ ਮੁਲਾਕਾਤ ਅਤੇ ਪਿੰਡ ਦੀ ਸੱਥ 'ਚੋਂ ਦੀ ਜਿੰਨੀ ਤਾਰੀਫ਼ ਕੀਤੀ ਜਾਵੇ ਘੱਟ ਹੈ। 'ਤਰਕਸ਼ੀਲ ਦਰਸ਼ਨ ਦੀ ਸਾਰਥਿਕਤਾ' ਲੇਖ ਵਿੱਚ ਭੂਰਾ ਸਿੰਘ ਨੇ ਗਾਗਰ ਵਿੱਚ ਸਾਗਰ ਬੰਦ ਕੀਤਾ ਹੈ। ਬ੍ਰਹਿਮੰਡ ਦੀ ਉਤਪਤੀ ਬਾਰੇ ਜਿਹੜੀ ਬਹਿਸ ਹਰ ਅੰਕ ਵਿੱਚ ਛਪਦੀ ਹੈ ਇਸ ਦੀ ਸ਼ਬਦਾਵਲੀ ਨੂੰ ਸਰਲ ਕਰਨ ਦੀ ਲੋੜ ਹੈ ਤਾਂ ਜੋ ਆਮ ਪਾਠਕਾਂ ਦੀ ਸਮਝ ਵਿੱਚ ਆ ਸਕੇ। ਕੇਸ ਰਿਪੋਰਟਾਂ ਸਾਧਾਰਨ ਪੱਧਰ ਦੀਆਂ ਸਨ। 'ਬੱਚਿਆਂ ਦਾ ਕੋਨਾ' ਕਾਲਮ ਵਿੱਚ ਸੂਰਜ ਮੰਡਲ ਬਾਰੇ ਜਾਣਕਾਰੀ ਵਧੀਆ ਸੀ। ਭਾਵੇਂ ਵਿਗਿਆਨ ਦੀਆਂ ਖੋਜਾਂ ਨੇ ਧਾਰਮਿਕ ਮਿੱਥਾਂ ਨੂੰ ਤੋੜਿਆ ਹੈ ਪਰ ਇੱਥੋਂ ਦੀ ਸੌੜੀ ਸੋਚ ਵਾਲੀ ਰਾਜਨੀਤੀ ਨੇ ਪੱਥਰ ਯੁੱਗ ਵਾਲੀ ਮਾਨਸਿਕਤਾ ਟੁੱਟਣ ਨਹੀਂ ਦਿੱਤੀ। ਤਰਕਸ਼ੀਲ ਅਜਿਹੀ ਸੋਚ ਨੂੰ ਬਦਲਣ ਲਈ ਸਹਾਈ ਸਿੱਧ ਹੋ ਰਿਹਾ ਹੈ।

*ਬਲਤੇਜ ਵਾਂਦਰ*
*ਤਿੰਨਕੋਣੀ ਜੀ. ਟੀ. ਰੋਡ, ਬਠਿੰਡਾ*

\- ਇਸ ਅੰਕ ਦਾ ਸਾਰਾ ਮੈਟਰ ਪ੍ਰਭਾਵਸ਼ਾਲੀ ਸੀ। ਗੁਰਸ਼ਰਨ ਸਿੰਘ ਨਾਲ ਮੁਲਾਕਾਤ, ਪਿੰਡ ਦੀ ਸੱਥ 'ਚ. ਸਾਧਾਂ ਨੂੰ ਸਵਾਦਾਂ ਨਾਲ ਕੀ?, ਤਰਕ ਦਰਪਣ ਆਦਿ ਉੱਚ ਪੱਧਰ ਦੀਆਂ ਰਚਨਾਵਾਂ ਸਨ। ਸ਼ੰਕਾ ਨਵਿਰਤੀ ਕਾਲਮ ਦੋ ਸਫਿਆਂ ਦਾ ਕਰ ਦਿਓ ਤਾਂ ਵਧੇਰੇ ਚੰਗਾ ਹੈ। ਕੁਟੇਸ਼ਨਾ ਲਗਾਤਾਰ ਜਾਰੀ ਰੱਖੋ ਤੇ ਮੈਗਜ਼ੀਨ ਵਿੱਚ ਦੂਸਰੀਆਂ ਭਾਸ਼ਾਵਾਂ ਵਿੱਚੋਂ ਚੰਗੇ ਲੇਖ ਅਨੁਵਾਦ ਕਰਕੇ ਜ਼ਰੂਰ ਦਿਆ ਕਰੋ। ਮੈਗਜ਼ੀਨ ਵਿੱਚ ਲਗਾਤਾਰ ਨਿਖਾਰ ਆ ਰਿਹਾ ਹੈ ਜਿਸ ਵਿੱਚੋਂ ਤੁਹਾਡੀ ਮਿਹਨਤ ਸਾਫ ਝਲਕਦੀ ਹੈ।

*ਰੁਪਿੰਦਰ ਰਮਨ*
*ਧਰੌੜ (ਲੁਧਿਆਣਾ)*

\- ਜਨਵਰੀ-ਫਰਵਰੀ ਅੰਕ ਪੜ੍ਹਿਆ। ਸਾਰੀ ਸਮੱਗਰੀ ਅੱਛੀ ਸੀ। ਪੰਜਾਬੀ ਨਾਟਕ ਦੇ ਬਾਬਾ ਬੋਹੜ ਗੁਰਸ਼ਰਨ ਸਿੰਘ ਨਾਲ ਮੁਲਾਕਾਤ ਕੁਝ ਜਿਆਦਾ ਹੀ ਮਨ ਨੂੰ ਭਾਈ। ਉਹਨਾਂ ਦੇ ਸੰਘਰਸ਼ਮਈ ਜੀਵਨ ਤੇ ਤਰਕਸ਼ੀਲਤਾ ਬਾਰੇ ਵਿਚਾਰ ਪੜ੍ਹ ਕੇ ਬਹੁਤ ਜਾਣਕਾਰੀ ਹਾਸਿਲ ਹੋਈ। ਅਜਿਹੀਆਂ ਮੁਲਾਕਾਤਾਂ ਦਾ ਦੌਰ ਜਾਰੀ ਰੱਖੋ। ਇਸ ਅੰਕ ਵਿੱਚ ਤਰਕ ਦਰਪਣ 'ਡੇਰਿਆਂ ਦਾ ਪਸਰਦਾ ਹਨੇਰਾ' ਵੀ ਪਸੰਦ ਆਇਆ। ਸ਼ੰਕਾ ਨਵਿਰਤੀ ਕਾਲਮ ਵਿੱਚ ਸੰਮੋਹਨ ਬਾਰੇ ਨਵੀਂ ਜਾਣਕਾਰੀ ਮਿਲੀ।

*ਗੀਤੂ*
*ਅਬੋਹਰ ਰੋਡ, ਮੁਕਤਸਰ*

\- ਨਵੇਂ ਸਾਲ ਦੇ ਪਹਿਲੇ ਅੰਕ ਦਾ ਲਗਭਗ ਸਾਰਾ ਮੈਟਰ ਹੀ ਪਸੰਦ ਆਇਆ। 'ਆਪਾ ਚੀਨਣਾ' ਰਚਨਾ ਦਾ ਮੈਟਰ ਤਾਂ ਪ੍ਰਭਾਵਸ਼ਾਲੀ ਸੀ ਪਰ ਸਿਰਲੇਖ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਸੀ। ਮੈਗਜ਼ੀਨ ਵਿੱਚ 'ਸਾਡੇ ਵਿਗਿਆਨੀ' ਕਾਲਮ ਤਹਿਤ ਮਹਾਨ ਵਿਗਿਆਨੀ ਗੈਲੀਲੀਓ ਬਾਰੇ ਆਰਟੀਕਲ ਨਾ ਹੋਣ ਕਰਕੇ ਅਫਸੋਸ ਹੋਇਆ। ਸੰਪਾਦਕੀ ਬੋਰਡ ਨੂੰ ਅਹਿਮ ਦਿਨਾਂ ਦਾ ਧਿਆਨ ਰੱਖਣਾ ਚਾਹੀਦਾ ਹੈ।

*ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)*

\- ਤਰਕਸ਼ੀਲ ਮੈਗਜ਼ੀਨ ਗਿਆਨ ਨਾਲ ਭਰਪੂਰ ਹੁੰਦਾ ਹੈ। ਕਈ ਲੇਖ ਆਮ ਪਾਠਕਾਂ ਦੀ ਸਮਝ ਵਿੱਚ ਨਹੀਂ ਆਉਂਦੇ। ਕੇਸ ਰਿਪੋਰਟਾਂ ਦਿਲਚਸਪ ਹੁੰਦੀਆਂ ਹਨ। ਜਨਵਰੀ-ਫਰਵਰੀ ਦਾ ਸਾਰਾ ਅੰਕ ਹੀ ਸਾਂਭਣਯੋਗ ਸੀ।

*ਅਮਨਪਾਲ ਕੌਰ ਸਿੱਧੂ*
*ਘੁੱਕਿਆਂ ਵਾਲੀ (ਸਿਰਸਾ)*

\- ਜਨਵਰੀ-ਫਰਵਰੀ ਅੰਕ ਵਿੱਚ ਗੁਰਸ਼ਰਨ ਸਿੰਘ ਨਾਲ ਮੁਲਾਕਾਤ ਪਸੰਦ ਆਈ। ਕੇਸ ਰਿਪੋਰਟਾਂ ਸਾਧਾਰਨ ਸਨ। ਹੱਡ ਬੀਤੀਆਂ ਜੱਗ ਬੀਤੀਆਂ ਕਾਲਮ ਚੰਗਾ ਹੈ। ਸੁਸਾਇਟੀ ਦੀਆਂ ਸਰਗਰਮੀਆਂ ਸੰਖੇਪ ਕਰਕੇ ਉਹਨਾਂ ਦੀ ਥਾਂ ਆਰਟੀਕਲ ਦਿਆ ਕਰੋ। ਮੈਗਜ਼ੀਨ ਦੀ ਦਿੱਖ ਨੂੰ ਨਿਖਾਰਨ ਲਈ ਸੰਪਾਦਕੀ ਬੋਰਡ ਦੇ ਨਾਲ ਨਾਲ ਸਾਰੀਆਂ ਇਕਾਈਆਂ ਨੂੰ ਯਤਨ ਕਰਨੇ ਚਾਹੀਦੇ ਹਨ। ਇਸ ਅੰਕ ਦੇ ਮੈਗਜ਼ੀਨ ਦਾ ਟਾਈਟਲ ਪੇਜ਼ ਮਨ ਨੂੰ ਟੁੰਬਦਾ ਸੀ।

*ਪੱਤਰਕਾਰ ਗੁਰਮੀਤ ਬਰਾੜ*
*ਮੀਨਿਆਂ ਵਾਲਾ (ਫਿਰੋਜ਼ਪੁਰ)*

\- ਇਸ ਅੰਕ ਵਿਚ ਐੱਸ. ਬਰਜਿੰਦਰ ਦਾ ਕਾਲਮ, ਮੁਲਾਕਾਤ. ਲਘੂ ਨਾਟਕ ਅਤੇ ਸੰਪਾਦਕੀ ਪਸੰਦ ਆਏ। ਜੇਕਰ ਖੁਸ਼ਵੰਤ ਸਿੰਘ ਤੇ ਜਸਵੰਤ ਸਿੰਘ ਕੰਵਲ ਨਾਲ ਮੁਲਾਕਾਤ ਕਰਵਾਓ ਤਾਂ ਚੰਗਾ ਰਹੇਗਾ। ਮਿੰਨੀ ਕਹਾਣੀਆਂ ਨੂੰ ਮੈਗਜੀਨ ਵਿੱਚ ਵਧੇਰੇ ਥਾਂ ਦਿਆ ਕਰੋ।

*ਕੁਲਦੀਪ ਸਿੰਘ ਭੰਗਚੜੀ*
*ਜਸਪਾਲ ਭੱਟੀ, ਰਾਮ ਭੱਟੀ*
*ਗਿਲਜੇ ਵਾਲਾ (ਮੁਕਤਸਰ)*

**- ਇੱਕ ਖ਼ਤ ਕਵੈਂਟਰੀ ਤੋਂ.......**

ਜਿਹੜਾ ਬੀੜਾ ਤੁਸੀਂ ਪਾਖੰਡੀ ਸਾਧਾਂ ਸੰਤਾਂ ਤੇ ਹੋਰਨਾਂ ਠੱਗਾਂ ਦੇ ਖਿਲਾਫ ਚੁੱਕਿਆ ਹੈ ਇਹ ਬੇਹੱਦ ਸ਼ਲਾਘਾ ਯੋਗ ਹੈ। ਮੈਂ ਆਪਣੇ ਦਿਲ ਦੀ ਗਹਿਰਾਈ ਤੋਂ ਸਮਝਦਾ ਹਾਂ ਕਿ ਇਹ ਲੋਕ ਭਲਾਈ ਦਾ ਜਰੂਰੀ ਉੱਦਮ ਹੈ। ਸਰਕਾਰ ਨੂੰ ਵੀ ਇਸ ਕੰਮ ਵਿਚ ਤੁਹਾਡੀ ਮੱਦਦ ਕਰਨੀ ਚਾਹੀਦੀ ਹੈ।

*ਕੇ. ਐੱਸ. ਗਿੱਲ*
*ਫੋਲਸ਼ਹਿਲ, ਕਵੈਂਟਰੀ (ਯੂ.ਕੇ.)*

\- 'ਤਰਕਸ਼ੀਲ' ਦੇ ਨਵੰਬਰ-ਦਸੰਬਰ '99 ਦੇ ਅੰਕ ਵਿੱਚ ਸ੍ਰੀ ਰਾਜਪਾਲ ਸਿੰਘ ਦਾ ਲੇਖ 'ਤਰਕਸ਼ੀਲਤਾ ਦੀ ਇਤਿਹਾਸਕ ਅਤੇ ਸਮਕਾਲੀ ਪ੍ਰਸੰਗਿਕਤਾ' ਪ੍ਰਕਾਸ਼ਿਕ ਕੀਤਾ ਗਿਆ। ਇਹੋ ਜਿਹੇ ਲੇਖ ਦੀ ਮੈਂ ਕਾਫ਼ੀ ਸਮੇਂ ਤੋਂ ਉਡੀਕ ਵਿੱਚ ਸਾਂ। ਕਿਸੇ ਵੀ ਵਸਤੂ/ਪਹਿਲੂ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨ ਲਈ ਉਸਤੇ ਇਤਿਹਾਸ ਦੀ ਘੋਖ ਕਰਨਾ ਅਤਿਅੰਤ ਜਰੂਰੀ ਹੁੰਦਾ ਹੈ।

ਰੱਬ ਅਤੇ ਧਰਮ ਦਾ ਸੰਕਲਪ ਮਨੁੱਖੀ ਸੋਚ ਨੂੰ ਕੈਦ ਕਰਨ ਵਿੱਚ ਅਹਿਮ ਰੋਲ ਨਿਭਾ ਰਿਹਾ ਹੈ। ਇਨ੍ਹਾਂ ਬੰਧਨਾਂ ਤੋਂ ਮੁਕਤੀ ਪ੍ਰਾਪਤ ਕਰਨ ਲਈ ਇੱਕ ਲੜੀ ਅਨੁਸਾਰ ਅਲੱਗ-ਅਲੱਗ ਧਰਮਾਂ ਦੀ ਤਰਕਸ਼ੀਲਤਾ ਦੀ ਕਸਵੱਟੀ ਉਪਰ ਕੀਤੀ ਪਰਖ ਅਤੇ ਸਿੱਟਿਆਂ ਨੂੰ 'ਤਰਕਸ਼ੀਲ' ਵਿੱਚ ਪ੍ਰਕਾਸ਼ਿਤ ਕਰਨਾ ਲਾਹੇਵੰਦਾ ਹੋਵੇਗਾ।

*ਅਮਰਜੀਤ ਸਿੰਘ*
*ਪਿੰਡ ਤੇ ਡਾਕ : ਪਾਲਦੀ*
*ਜਿਲ੍ਹਾ : ਹੁਸ਼ਿਆਰਪੁਰ*

# ਤਰਕਸ਼ੀਲ ਭਵਨ ਲਈ ਸਹਾਇਤਾ

| | | |
|---|---|---|
| 1. | ਤਰਨਜੋਤ ਬੜਵਾਲ (ਹਨੀ) S/o ਸ. ਜਸਵਿੰਦਰ ਬੜਵਾਲ | 50 ਰੁਪਏ |
| 2. | ਅਮਰੀਕ ਸਿੰਘ ਭੁਵਾਤਾ, ਜੀਰਕਪੁਰ | 100 ਰੁਪਏ |
| 3. | ਚਰਨਜੀਤ ਸਿੰਘ ਪਟਵਾਰੀ (ਇਕਾਈ ਭਵਾਨੀਗੜ੍ਹ) | 5000 ਰੁਪਏ |
| 4. | ਦੇਵਰਾਜ ਪ੍ਰਧਾਨ, ਇਕਾਈ ਭਵਾਨੀਗੜ੍ਹ | 500 ਰੁਪਏ |
| 5. | ਸੁਖਦੇਵ ਸਿੰਘ ਖਜ਼ਾਨਚੀ, ਇਕਾਈ ਬਰਨਾਲਾ | 1100 ਰੁਪਏ |
| 6. | ਬਲਤੇਜ ਵਾਂਦਰ, G.G.S. ਹਸਪਤਾਲ, ਬਠਿੰਡਾ | 100 ਰੁਪਏ |
| 7. | ਸੁਖਮੰਦਰ ਸਿੰਘ ਅਲਕੜਾ, ਲੜਕੇ ਦੇ ਜਨਮ ਦੀ ਖੁਸ਼ੀ ਵਿੱਚ | 100 ਰੁਪਏ |
| 8. | ਬਲਵਿੰਦਰ ਸਿੰਘ S.T.D. ਭਦੌੜ, ਬੱਚੇ ਦੇ ਜਨਮ ਦੀ ਖੁਸ਼ੀ ਵਿੱਚ | 100 ਰੁਪਏ |
| 9. | ਬਾਬੂ ਸਿੰਘ ਗੋਗੀ ਵਲੋਂ, ਮਾਤਾ ਦੀ ਯਾਦ ਵਿੱਚ | 200 ਰੁਪਏ |
| 10. | ਮਾ. ਮੱਘਰ ਸਿੰਘ ਗਹਿਲਾਂ | 200 ਰੁਪਏ |
| 11. | ਜਸਵਿੰਦਰ ਸਿੰਘ, ਗੁਰਜੰਟ ਸਿੰਘ, ਗੁਰਵਿੰਦਰ ਸਿੰਘ, ਜਸਵੰਤ ਸਿੰਘ, ਗੁਰਪ੍ਰੀਤ ਸਿੰਘ, ਲਛਮਣ ਸਿੰਘ, ਅਕਾਸ਼ਦੀਪ, ਗੁਰਮੀਤ ਸਿੰਘ, ਪਿੰਡ ਸ਼ਹਿਣਾ ਤੋਂ 50 ਰੁਪਏ ਹਰੇਕ | 450 ਰੁਪਏ |
| 12. | ਕੁਲਦੀਪ ਸਿੰਘ ਘੰਡਾਂ ਬੰਨਾਂ | 50 ਰੁਪਏ |
| 13. | ਇਕਾਈ ਮੋਗਾ - ਭੁਪਿੰਦਰ ਸਿੰਘ ਨੇ ਆਪਣੇ ਪਿਤਾ ਦੇ ਭੋਗ 'ਤੇ | 1100 ਰੁਪਏ |
| 14. | ਮਾ. ਮੁਕੰਦ ਸਿੰਘ ਪ੍ਰਧਾਨ | 100 ਰੁਪਏ |
| 15. | ਪ੍ਰਿੰ. ਗੁਰਤੇਜ ਸਿੰਘ ਕਾਲਿਆਂਵਾਲੀ | 200 ਰੁਪਏ |
| 16. | ਜਗਜੀਤ ਸਿੰਘ ਸਾਥੀ (ਜੱਜ) | 100 ਰੁਪਏ |
| 17. | ਨਾਨਕ ਜੈਨ ਕਾਮਰੇਡ, ਕਾਲਿਆਂ ਵਾਲੀ | 100 ਰੁਪਏ |
| 18. | ਨਰੇਸ਼ ਮਹੇਸ਼ਵਰੀ ਪੱਤਰਕਾਰ, ਕਾਲਿਆਂ ਵਾਲੀ | 200 ਰੁਪਏ |
| 19. | ਜਸਬੀਰ ਸਿੰਘ ਗਿੱਲ, ਕਾਲਿਆਂ ਵਾਲੀ | 200 ਰੁਪਏ |
| 20. | ਇਕਬਾਲ ਸਿੰਘ, ਸਿੰਘ ਸਟੂਡੀਓ, ਕਾਲਿਆਂਵਾਲੀ | 50 ਰੁਪਏ |
| 21. | ਜਗਦੀਸ਼ ਸਿੰਘ ਸਕੱਤਰ, ਸਿੰਘਪੁਰਾ | 300 ਰੁਪਏ |
| 22. | ਸੱਜਣ ਕੁਮਾਰ ਬਿਜਲੀ ਵਾਲੇ, ਕਾਲਿਆਂਵਾਲੀ | 100 ਰੁਪਏ |
| 23. | ਸੱਤ ਨਰਾਇਣ ਨਾਮੀ ਮਹੇਸ਼ਵਰੀ, ਕਾਲਿਆਂਵਾਲੀ | 50 ਰੁਪਏ |
| 24. | ਸੁਭਾਸ਼ ਕੁਮਾਰ ਸਾਥੀ, ਮੇਨ ਬਜ਼ਾਰ, ਸਿਰਸਾ | 200 ਰੁਪਏ |
| 25. | ਸੁਰੇਸ਼ ਕੁਮਾਰ, ਦੁਕਾਨ ਨੰ: 5, ਨਵੀਂ ਮੰਡੀ, ਕਾਲਿਆਂ ਵਾਲੀ | 100 ਰੁਪਏ |
| 26. | ਕੰਵਲ ਆਪਟੀਕਲ, ਕਾਲਿਆਂ ਵਾਲੀ | 50 ਰੁਪਏ |
| 27. | ਆਤਮਜੀਤ S/o ਗੁਰਮੀਤ ਸਿੰਘ ਖਰੜ, ਜੋਨ ਪ੍ਰਧਾਨ ਰੋਪੜ | 100 ਰੁਪਏ |
| 28. | ਜੰਟਾ ਸਿੰਘ ਗਿੱਲ ਕਲਾਂ | 100 ਰੁਪਏ |
| 29. | ਰਾਮ ਸਿੰਘ ਪਿੰਡ ਲਹਿਰਾ ਧੂਰਕੋਟ | 100 ਰੁਪਏ |
| 30. | ਰਾਜੇਸ਼ ਗੁਪਤਾ, ਡਿਵੈਲਪਮੈਂਟ ਅਫ਼ਸਰ LIC, ਰਾਮਪੁਰਾ ਫੂਲ | 500 ਰੁਪਏ |
| 31. | ਇਕਾਈ ਬਰਗਾੜੀ ਰਾਹੀਂ | 6300 ਰੁਪਏ |
| 32. | ਇਕਾਈ ਜਲਾਲਾਬਾਦ ਰਾਹੀਂ | 1000 ਰੁਪਏ |
| 33. | ਇਕਾਈ ਅਬੋਹਰ ਰਾਹੀਂ | 2500 ਰੁਪਏ |
| 34. | ਰਾਜ ਤਾਇਲ ਚੌਂਕ, ਰਾਮਪੁਰਾ ਫੂਲ | 100 ਰੁਪਏ |
| 35. | ਮੰਡੀ ਲਾਧੂਕਾ ਇਕਾਈ ਰਾਹੀਂ | 3000 ਰੁਪਏ |
| 36. | ਮਹਿੰਦਰ ਸਿੰਘ, ਪਿੰਡ ਤੇ ਡਾਕ. ਧਿੰਗੜ ਮਾਨਸਾ | 100 ਰੁਪਏ |
| 37. | ਸ੍ਰੀਮਤੀ ਰਾਣੀ W/o ਪ੍ਰਤਾਪ ਰਾਮ, ਪਿੰਡ ਤੇ ਡਾਕ. ਸਰਦਾਰਗੜ੍ਹ | 100 ਰੁਪਏ |
| 38. | ਸ਼ਾਨ ਫਰਨੀਚਰ ਹਾਊਸ, ਸਲੋਹ ਰੋਡ, ਨਵਾਂ ਸ਼ਹਿਰ | 400 ਰੁਪਏ |
| 39. | ਰਾਮਪਾਲ ਭੱਟੀ, ਭੱਟੀ ਬੂਟ ਹਾਊਸ, ਸਲੋਹ | 500 ਰੁਪਏ |



| | | |
|---|---|---|
| 40. | ਸਤਪਾਲ ਸਲੋਹ, ਜੋਨ ਪ੍ਰਧਾਨ ਦੁਆਬਾ | 200 ਰੁਪਏ |
| 41. | ਸਮੂਹ ਮੈਂਬਰ, ਗੜ੍ਹਸ਼ੰਕਰ ਇਕਾਈ | 1000 ਰੁਪਏ |
| 42. | ਮਾ. ਹਰਬੰਸ ਹਿਉਂ ਇਕਾਈ ਬੰਗਾ ਰਾਹੀਂ | 1000 ਰੁਪਏ |
| 43. | ਰੌਣਕੀ ਰਾਮ ਟੇਲਰ ਮਾਸਟਰ, ਬੰਗਾ | 50 ਰੁਪਏ |
| 44. | ਮਾ. ਸੋਮਨਾਥ ਚਾਹਲ ਖੁਰਦ | 100 ਰੁਪਏ |
| 45. | ਰਘੁਬੀਰ ਸਿੰਘ, ਰੈਕਸੀਨ ਸਟੋਰ, ਬੰਗਾ | 50 ਰੁਪਏ |
| 46. | ਅਵਤਾਰ ਸਿੰਘ ਗੋਸਲ | 50 ਰੁਪਏ |
| 47. | ਮਾ. ਕੁਲਵਿੰਦਰ ਖਟਕੜ, ਪਤਨੀ ਸੰਤੋਸ਼ ਨੂੰ ਨੌਕਰੀ ਮਿਲਣ 'ਤੇ | 200 ਰੁਪਏ |
| 48. | ਮਾ. ਜਗਦੀਸ਼ ਰਾਇਪੁਰ ਡੋਬਾ, ਬੇਟੀ ਤਰਕਜੋਤ ਦੇ ਜਨਮ 'ਤੇ | 300 ਰੁਪਏ |
| 49. | ਮਾ. ਸ਼ੰਕਰ ਜੰਡਿਆਲਾ, ਬੇਟੀ ਜਜਪ੍ਰੀਤ ਦੇ ਜਨਮ 'ਤੇ | 100 ਰੁਪਏ |
| 50. | ਰਣਜੀਤ ਸਿੰਘ, ਪਰੇਮ ਕਾਲੋਨੀ, ਬਸਤੀ ਜੋਧੇਵਾਲ, ਲੁਧਿਆਣਾ | 100 ਰੁਪਏ |
| 51. | ਗੁਰਪ੍ਰਕਾਸ਼ ਸਿੰਘ ਸਿੰਘੇਵਾਲਾ, ਸੈਕਟਰੀ ਲੋਕ ਮੋਰਚਾ ਤੇ ਕਾਮਰੇਡ ਬਿੱਟੂ ਸ਼ਰਮਾ ਮਲਕਪੁਰ ਮੋਰਚਾ | 200 ਰੁਪਏ |
| 52. | ਹਰਬੰਸ ਸਿੰਘ, ਨੈਸ਼ਨਲ ਸਕੂਲ, ਭਾਈਰੂਪਾ | 500 ਰੁਪਏ |
| 53. | ਬੂਟਾ ਸਿੰਘ ਪ੍ਰਧਾਨ, ਇਕਾਈ ਭਾਈਰੂਪਾ | 200 ਰੁਪਏ |
| 54. | ਭੋਲਾ ਸਿੰਘ ਪ੍ਰਾਇਮਰੀ ਸਕੂਲ ਭਾਈਰੂਪਾ | 100 ਰੁਪਏ |
| 55. | ਗੁਰਦਰਸ਼ਨ ਸਿੰਘ ਡੁਬਈ ਵਾਲੇ, ਭਾਈਰੂਪਾ | 100 ਰੁਪਏ |
| 56. | ਨਿਰਭੈ ਸਿੰਘ, ਸ. ਹਾਈ ਸਕੂਲ, ਭਾਈਰੂਪਾ | 100 ਰੁਪਏ |
| 57. | ਨਛੱਤਰ ਸਿੰਘ, ਮੁੱਖ ਅਧਿਆਪਕ, ਸ. ਸਕੂਲ ਭਾਈਰੂਪਾ | 100 ਰੁਪਏ |
| 58. | ਗਿਆਨੀ ਭਾਗ ਸਿੰਘ, ਭਾਈਰੂਪਾ | 100 ਰੁਪਏ |
| 59. | ਸੁਖਦੇਵ ਸਿੰਘ, ਖਜ਼ਾਨਚੀ, ਇਕਾਈ ਭਾਈਰੂਪਾ | 500 ਰੁਪਏ |
| 60. | ਬਹਾਦਰ ਸਿੰਘ, ਗੁਰੂ ਨਾਨਕ ਟੈਂਟ ਹਾਊਸ, ਭਾਈਰੂਪਾ | 100 ਰੁਪਏ |
| 61. | ਨਾਜ਼ਮ ਸਿੰਘ, ਇੰਸਪੈਕਟਰ, ਸਹਿਕਾਰੀ ਸਭਾ | 100 ਰੁਪਏ |
| 62. | ਸਰਬਜੀਤ ਸਿੰਘ ਖੋਖਰ, ਮਸ਼ੀਨਰੀ ਸਟੋਰ | 100 ਰੁਪਏ |
| 63. | ਉਂਕਾਰ ਸਿੰਘ ਖੋਖਰ, ਭਾਈਰੂਪਾ | 200 ਰੁਪਏ |
| 64. | ਗੁਰਤੇਜ ਸਿੰਘ ਇਲੈਕਟਰੀਸ਼ਨ | 100 ਰੁਪਏ |
| 65. | ਜੀਤ ਸਿੰਘ ਲੋਢਘਰੀਆ | 100 ਰੁਪਏ |
| 66. | ਮ੍ਰਿਗਇੰਦਰ ਸਿੰਘ ਮੰਨੂ | 50 ਰੁਪਏ |
| 67. | ਸੁਖਬੀਰ ਸਿੰਘ, ਸਕੱਤਰ, ਇਕਾਈ ਭਾਈਰੂਪਾ | 100 ਰੁਪਏ |
| 68. | ਸੁਖਦੇਵ ਸਿੰਘ, ਪ੍ਰਧਾਨ, BKU (ਏਕਤਾ) | 100 ਰੁਪਏ |
| 69. | ਨਾਹਰ ਸਿੰਘ, BKU (ਏਕਤਾ), ਵਿੱਤ ਸਕੱਤਰ, ਬਲਾਕ ਫੂਲ | 100 ਰੁਪਏ |
| 70. | ਬਲਦੇਵ ਸਿੰਘ, BKU (ਏਕਤਾ) | 100 ਰੁਪਏ |
| 71. | ਸੁਖਦੇਵ ਸਿੰਘ, ਭਾਈਰੂਪਾ | 50 ਰੁਪਏ |
| 72. | ਗੁਰਮੇਲ ਸਿੰਘ, ਭਾਈਰੂਪਾ | 50 ਰੁਪਏ |
| 73. | ਲਾਲ ਸਿੰਘ, STD PCO ਭੋਡੀਪੁਰਾ | 50 ਰੁਪਏ |
| 74. | ਜਤਿੰਦਰਪਾਲ ਸਿੰਘ, ਪ੍ਰਧਾਨ, ਇਕਾਈ ਭਾਈਰੂਪਾ | 50 ਰੁਪਏ |
| 75. | ਰਘਦੀਪ ਸਿੰਘ, ਬਰਨਾਲਾ ਰੋਡ, ਰਾਮਪੁਰਾ ਫੂਲ | 200 ਰੁਪਏ |
| 76. | ਅਜ਼ਾਦ ਐਗਰੀ: ਵਰਕਸ, ਰਾਮਪੁਰਾ ਫੂਲ | 100 ਰੁਪਏ |
| 77. | ਰਾਜ ਕੁਮਾਰ, ਰਾਜ ਇਲੈ: ਵਰਕਸ, ਰਾਮਪੁਰਾ ਫੂਲ | 50 ਰੁਪਏ |
| 78. | ਮੱਘਰ ਸਿੰਘ ਧਾਲੀਵਾਲ, ਰਾਮਪੁਰਾ ਫੂਲ | 50 ਰੁਪਏ |
| 79. | ਜਸਵੀਰ ਸਿੰਘ, ਮਦਨ ਲਾਲ ਹਰਮੇਲ ਲਾਲ | 60 ਰੁਪਏ |
| 80. | ਮਾਛੀਵਾੜਾ ਇਕਾਈ ਰਾਹੀਂ ਮਾ. ਬਖਸ਼ੀ ਰਾਮ ਪ੍ਰਧਾਨ | 1000 ਰੁਪਏ |

# ਤਰਕਸ਼ੀਲ ਭਵਨ ਲਈ ਵਿਦੇਸ਼ ਤੋਂ ਸਹਾਇਤਾ

| | |
|---|---|
| LAVKESH PRASHAR, BIRMINGHAM | £ 700-00 |
| SATNAM SINGH BILGA | £ 500-00 |
| INDIAN WORKERS ASSOCIATION, LECIESTER | £ 163-00 |
| SACHDEV VIRDI, BIRMINGHAM | £ 100-00 |
| DR. HARISH MALHOTRA, BIRMINGHAM | £ 100-00 |
| BHAGWANT SINGH, BIRMINGHAM | £ 100-00 |
| KARAM SINGH KIRTI, BIRMINGHAM | £ 100-00 |
| SURINDER VIRDEE, BIRMINGHAM | £ 100-00 |
| INDIAN WORKERS ASSOCIATION, WILLENHALL | £ 100-00 |
| PANJABI WRITERS ASSOCIATION, COVENTRY | £ 101-00 |
| GURDIAL SINGH, BIRMINGHAM | £ 60-00 |
| INDIAN WORKERS ASSOCIATION, BIRMINGHAM | £ 60-00 |
| RAJINDER DULAY, WOLVERHAMTON | £ 50-00 |
| AMRIK SINGH, BIRMINGHAM | £ 50-00 |
| PARMINDER VIRDEE, BIRMINGHAM | £ 50-00 |
| RAM ASRA, BIRMINGHAM | £ 50-00 |
| TARLOK SINGH, BIRMINGHAM | £ 50-00 |
| CHARAN SINGH, BIRMINGHAM | £ 50-00 |
| AMBEDKAR BUDHIST ORGANISATION | £ 50-00 |
| ASWANI KUMAR, BIRMINGHAM | £ 50-00 |
| GURMAJOR SINGH, BIRMINGHAM | £ 40-00 |
| SANTOKH SINGH, BIRMINGHAM | £ 30-00 |
| SURJIT SINGH, BIRMINGHAM | £ 25-00 |
| BALBIR SINGH, WEST BROMWICH | £ 25-00 |
| JARNAIL SINGH, BILSTON | £ 25-00 |
| IQBAL SINGH, BILSTON | £ 25-00 |
| JIT SINGH JOSAN, BIRMINGHAM | £ 21-00 |
| MALKIT CHAND, BIRMINGHAM | £ 21-00 |
| KULVIR SINGH BAINS, BIRMINGHAM | £ 20-00 |
| HARIKISHAN MALHI, WESTBROMWICH | £ 20-00 |
| PARMINDER SINGH, BIRMINGHAM | £ 20-00 |
| ISHWAR SINGH, BIRMINGHAM | £ 20-00 |
| SARWAN SANGHA, WEST BROMWICH | £ 20-00 |
| SURINDER TAGGAR , BIRMINGHAM | £ 14-00 |
| JASVINDER KAUR, NATTINGHAM | £ 14-00 |
| SUKHWINDER SINGH, BIRMINGHAM | £ 14-00 |
| PARMINDER SINGH MANKU, BIRMINGHAM | £ 13-00 |
| HARMESH LAL, BIRMINGHAM | £ 10-00 |
| PARSHOTAM LAL, BIRMINGHAM | £ 10-00 |
| DEBU RAM MAHEY, BIRMINGHAM | £ 10-00 |
| AVTAR SINGH RANA, BIRMINGHAM | £ 10-00 |
| GURMAIL SINGH, BIRMINGHAM | £ 10-00 |
| SURINDER SINGH, BIRMINGHAM | £ 10-00 |
| HARI SINGH, BIRMINGHAM | £ 10-00 |
| TIRATH SINGH, BIRMINGHAM | £ 10-00 |
| R. S. CHAHAL, BIRMINGHAM | £ 10-00 |
| JOGINDER SINGH RAI, BIRMINGHAM | £ 10-00 |
| JAGTAR SINGH, BIRMINGHAM | £ 10-00 |
| GURPAL SINGH, BIRMINGHAM | £ 10-00 |
| KASHMIRI LAL, BIRMINGHAM | £ 10-00 |
| GARISH MEHRA, BIRMINGHAM | £ 10-00 |
| ARUN BAHAL, BLACK HEATH | £ 10-00 |
| AVTAR BHATOA, WEST BROMWICH | £ 10-00 |
| SATNAM SINGH, BILSON | £ 10-00 |
| AVTAR JOHAL, SOLLIHULL | £ 10-00 |
| SOHAN SINGH RANU, WEST BROMWICH | £ 10-00 |
| RANJIT SINGH, WEST BROMWICH | £ 10-00 |
| MOHINDER TAGGAR, WEST BROMWICH | £ 10-00 |
| DHERINDER PRASHAR, LONDON | £ 5-00 |
| H. S. JOHAL, BIRMINGHAM | £ 5-00 |
| NARINDER JIT, BIRMINGHAM | £ 5-00 |
| AVTAR SINGH, BIRMINGHAM | £ 5-00 |

## ਏਸ਼ੀਅਨ ਤਰਕਸ਼ੀਲ ਸੁਸਾਇਟੀ, ਬਰਤਾਨੀਆ ਵੱਲੋਂ ਇੱਕ ਖਤ

ਪਿਆਰੇ ਸਾਥੀ ਜੀਉ,

ਨਿੱਘੀਆਂ ਯਾਦਾਂ। ਇਸ ਵਾਰ ਬਲਵਿੰਦਰ ਬਰਨਾਲਾ ਦੀ ਫੇਰੀ ਤਰਕਸ਼ੀਲ ਵਿਚਾਰਾਂ ਦੇ ਪ੍ਰਚਾਰ ਲਈ ਕਾਫ਼ੀ ਹੱਦ ਤੱਕ ਸਫ਼ਲ ਰਹੀ ਹੈ, ਕਿਉਂਕਿ ਵੱਖ ਵੱਖ ਸ਼ਹਿਰਾਂ ਦੇ ਰੇਡੀਉ ਸਟੇਸ਼ਨਾਂ ਤੋਂ ਏਸ਼ੀਅਨ ਲੋਕਾਂ ਖਾਸ ਕਰਕੇ ਪੰਜਾਬੀਆਂ ਨਾਲ ਆਪਣੇ ਵਿਚਾਰ ਸਾਂਝੇ ਕਰਨ ਵਿੱਚ ਸਫ਼ਲ ਰਹੇ। ਇਸ ਸਫਲਤਾ ਵਿਚ ਲੈਸਟਰ, ਡਰਬੀ ਅਤੇ ਕਵੈਂਟਰੀ ਦੇ ਸਾਥੀਆਂ ਨੇ ਵੀ ਭਰਵਾਂ ਸਹਿਯੋਗ ਦਿੱਤਾ।

ਬਰਮਿੰਘਮ ਵਾਲੇ ਸਾਥੀਆਂ ਨੇ ਸਾਰੇ ਪ੍ਰੋਗਰਾਮ ਨੂੰ ਕੋਆਰਡੀਨੇਟ ਕਰਨ ਤੋਂ ਇਲਾਵਾ ਫੰਡ ਇਕੱਠਾ ਕਰਨ ਵਿਚ ਵੀ ਅਹਿਮ ਭੂਮਿਕਾ ਨਿਭਾਈ। ਅਸੀਂ ਬਰਮਿੰਘਮ ਦੇ ਸਾਥੀਆਂ ਲਵਕੇਸ਼ ਪ੍ਰਾਸ਼ਰ, ਸਚਦੇਵ ਵਿਰਦੀ, ਭਗਵੰਤ ਸਿੰਘ, ਸੁਰਿੰਦਰ ਵਿਰਦੀ, ਡਾ. ਹਰੀਸ਼ ਮਲਹੋਤਰਾ ਅਤੇ ਤਾਰੀ ਅਟਵਾਲ ਦਾ ਨਾਂ ਵਰਣਨ ਕਰਨਾ ਠੀਕ ਸਮਝਦੇ ਹਾਂ ਜਿਨ੍ਹਾਂ ਨੇ ਆਪਣੀ ਅਣਥੱਕ ਕੋਸ਼ਿਸ਼ ਕਰਕੇ ਇਹ ਫੰਡ ਇਕੱਠਾ ਕਰਨ ਵਿੱਚ ਮਹੱਤਵਪੂਰਨ ਰੋਲ ਅਦਾ ਕੀਤਾ ਹੈ ਅਤੇ ਅਗਾਂਹ ਨੂੰ ਵੀ ਇਹਨਾਂ ਤੋਂ ਇਸ ਤਰ੍ਹਾਂ ਦੀ ਮਿਹਨਤ ਅਤੇ ਕੋਸ਼ਿਸ਼ ਦੀ ਆਸ ਕਰਦੇ ਹਾਂ। *ਏਸ਼ੀਅਨ ਤਰਕਸ਼ੀਲ ਸੁਸਾਇਟੀ ਬਰਤਾਨੀਆਂ ਉਹਨਾਂ ਸਭ ਸਹਿਯੋਗੀ ਜਥੇਬੰਦੀਆਂ, ਵੀਰਾਂ ਅਤੇ ਭੈਣਾਂ ਦਾ ਤਹਿ ਦਿਲੋਂ ਧੰਨਵਾਦ ਕਰਦੀ ਹੈ ਜਿਨ੍ਹਾਂ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਭਵਨ ਲਈ ਬਿਲਡਿੰਗ ਫੰਡ ਦਿੱਤਾ ਹੈ।*



## ਹੁਣ ਤੱਕ ਪ੍ਰਾਪਤ ਭਵਨ ਫੰਡ ਦਾ ਵੇਰਵਾ

| | |
|---|---|
| ਜੁਲਾਈ-ਅਗਸਤ '97 | 68300-00 |
| ਸਤੰਬਰ-ਅਕਤੂਬਰ '97 | 22970-00 |
| ਨਵੰਬਰ-ਦਸੰਬਰ '97 | 255000-00 |
| ਜਨਵਰੀ-ਫਰਵਰੀ '98 | 18150-00 |
| ਮਾਰਚ-ਅਪ੍ਰੈਲ '98 | 33046-00 |
| ਮਈ-ਜੂਨ '98 | 4900-00 |
| ਜੁਲਾਈ-ਅਗਸਤ '98 | 8400-00 |
| ਸਤੰਬਰ-ਅਕਤੂਬਰ '98 | 1250-00 |
| ਨਵੰਬਰ-ਦਸੰਬਰ '98 | 11551-00 |
| ਮਾਰਚ-ਅਪ੍ਰੈਲ '99 | 810-00 |
| ਮਈ-ਜੂਨ '99 | 1400-00 |
| ਜੁਲਾਈ-ਅਗਸਤ '99 | 7700-00 |
| ਸਤੰਬਰ-ਅਕਤੂਬਰ '99 | 7100-00 |
| ਨਵੰਬਰ-ਦਸੰਬਰ '99 | 12600-00 |
| ਜਨਵਰੀ-ਫਰਵਰੀ 2000 | 215000-00 |
| ਮਾਰਚ-ਅਪ੍ਰੈਲ 2000 | 31710-00 |
| **ਕੁੱਲ ਜੋੜ** | **731077-00** |

## ਸੁਸਾਇਟੀ ਦੀ ਸਹਾਇਤਾ

1. ਭੁਪਿੰਦਰ ਸਿੰਘ, ਕੰਡਕਟਰ, ਪੰਜਾਬ ਰੋਡਵੇਜ਼ 50/-
2. ਸ੍ਰੀਮਤੀ ਤੇ ਸ੍ਰੀ ਹਰਨੇਕ ਜੋੜਕੀਆਂ ਵਲੋਂ ਲੜਕੀ ਪ੍ਰੀਤੀ ਦੇ ਜਨਮ ਦਿਨ 'ਤੇ 100/-
3. ਸੁਰਿੰਦਰ ਕੁਮਾਰ, ਇਕਾਈ ਬਠਿੰਡਾ, ਲੜਕੇ ਦੇ ਜਨਮ ਦੀ ਖ਼ੁਸ਼ੀ ਵਿੱਚ 50/-
4. ਸ. ਪ੍ਰਮਜੀਤ ਸਿੰਘ, VPO ਦਾਖਾ (ਲੁਧਿਆਣਾ) 50/-
5. ਅਵਤਾਰ ਅਰਸ਼ ਇਕਾਈ ਬਰਗਾੜੀ ਵਲੋਂ ਆਪਣੀ ਭੈਣ ਹਰਜੀਤ ਦੇ ਵਿਆਹ ਦੀ ਖ਼ੁਸ਼ੀ ਵਿੱਚ ਤਰਕਸ਼ੀਲ ਮੈਗਜ਼ੀਨ ਲਈ 200/-

## ਨਵੀਂ ਚੋਣ

**ਇਕਾਈ ਬਰੇਟਾ :**

*ਪ੍ਰਧਾਨ* - ਮਾ. ਅਸ਼ਵਨੀ 'ਖੁਡਾਲ', ਸਰਕਾਰੀ ਪ੍ਰਾਇਮਰੀ ਸਕੂਲ, ਖੁਡਾਲ ਕਲਾਂ (ਮਾਨਸਾ), ਫੋਨ ਨੰ : 42476

*ਸਕੱਤਰ* - ਅਮਨ 'ਕੁਲਰੀਆਂ', ਪਿੰਡ ਤੇ ਡਾਕ : ਕੁਲਰੀਆਂ (ਮਾਨਸਾ)

*ਵਿੱਤ ਸਕੱਤਰ* - ਸਾਥੀ ਹਰਬੰਸ ਲਾਲ 'ਬਰੇਟਾ', ਪੀ. ਐਨ. ਬੀ. ਗਾਗਾ (ਸੰਗਰੂਰ) ਫੋਨ : 42258 ਰਿਹਾਇਸ਼ : ਨੇੜੇ ਪਾਰਕ ਬਰੇਟਾ ਮੰਡੀ।

*ਮੀਤ ਪ੍ਰਧਾਨ* - ਨਛੱਤਰ ਸਿੰਘ,

*ਪ੍ਰੈਸ ਸਕੱਤਰ* - ਗੁਰਮੇਲ ਸਿੰਘ ਜਲਵੇੜਾ

*ਕਾਰਜਕਾਰਨੀ* - ਵੈਦ ਦਰਸ਼ਨ ਕੁਮਾਰ ਬਰੇਟਾ, ਵੈਦ ਬਲਵੀਰ ਸਿੰਘ ਬਰੇਟਾ, ਸਾਥੀ ਜਸਪਾਲ ਕਿਸ਼ਨਗੜ੍ਹ, ਤਾਰਾ ਚੰਦ ਬਰੇਟਾ।

**ਇਕਾਈ ਕੱਥੂਨੰਗਲ :**

*ਪ੍ਰਧਾਨ* - ਮਾ. ਬਾਵਾ ਸਿੰਘ, ਪਿੰਡ : ਜਲਾਲਪੁਰਾ (ਅੰਮ੍ਰਿਤਸਰ)

*ਜ. ਸਕੱਤਰ* - ਕਾ. ਗੁਰਮੇਲ, ਪਿੰਡ : ਸ਼ਾਮਨਗਰ (ਅੰਮ੍ਰਿਤਸਰ)

**ਇਕਾਈ ਤਰਨਤਾਰਨ :**

*ਪ੍ਰਧਾਨ* - ਤਰਸੇਮ ਸਿੰਘ ਲਾਲੂ ਘੁਮਣ S/O ਸ. ਅਜੈਬ ਸਿੰਘ ਪ੍ਰੀਤ ਨਗਰ B-5/60, ਜੰਡਿਆਲਾ ਰੋਡ, ਤਰਨਤਾਰਨ।

*ਸਕੱਤਰ* - ਧਰਮਬੀਰ ਪੱਤਰਕਾਰ S/O ਸ. ਸੰਤੋਖ ਸਿੰਘ, ਮਲਾਹਰ ਫੈਸ਼ਨ ਟੇਲਰਜ਼, ਚੌਂਕ ਦਰਬਾਰ ਸਾਹਿਬ, ਤਰਨਤਾਰਨ।

**ਇਕਾਈ ਸ਼ਾਹਪੁਰ ਕੰਡੀ**

*ਪ੍ਰਧਾਨ* - ਦਰਸ਼ਨ ਸਿੰਘ, T-2/727, ਜਗਿਆਲ ਕਾਲੋਨੀ, ਸ਼ਾਹਪੁਰ ਕੰਡੀ, ਰਣਜੀਤ ਸਾਗਰ ਡੈਮ, ਤਹਿ. ਪਠਾਨਕੋਟ, ਜਿਲ੍ਹਾ : ਗੁਰਦਾਸਪੁਰ, ਫੋਨ ਨੰ : 54279

*ਮੀਤ ਪ੍ਰਧਾਨ* - ਗੁਰਬਾਜ ਸਿੰਘ, 135/T2, ਜਗਿਆਲ ਕਾਲੋਨੀ, ਸ਼ਾਹਪੁਰ ਕੰਡੀ, ਰਣਜੀਤ ਸਾਗਰ ਡੈਮ, ਤਹਿ. ਪਠਾਨਕੋਟ, ਜਿਲ੍ਹਾ : ਗੁਰਦਾਸਪੁਰ।

*ਜ. ਸਕੱਤਰ* - ਬਲਦੇਵ ਸਿੰਘ, 128/T2, ਜਗਿਆਲ ਕਾਲੋਨੀ, ਸ਼ਾਹਪੁਰ ਕੰਡੀ, ਰਣਜੀਤ ਸਾਗਰ ਡੈਮ, ਤਹਿ. ਪਠਾਨਕੋਟ, ਜਿਲ੍ਹਾ : ਗੁਰਦਾਸਪੁਰ।

## ਕੁਝ ਪ੍ਰਸਿੱਧ ਵਿਸ਼ਵਕੋਸ਼ਾਂ ਅਨੁਸਾਰ ਤਰਕਸ਼ੀਲਤਾ

1. Rationalism - the type of philosphy that regards reason as the chief instrument and test of knowledge. ***- Encyclopedia Americana***
2. Rationalism - a concept in theology and philosphy which upholds the supremacy of human reason as a guide to knowledge and wisdom. ***- World University Encyclopedia***
6. Rationalism is an attitude rather than a definite doctrine ; it assumes the superiority of reason over sensation as a medium of cognition, asserting reason to be an independent source of knowledge and the final standard of criticism in philosophy, aesthetics and religion alike. ***- Everyman's Encyclopedia***
4. Rationalism - in its most extreme form is the doctrine that 'pure reason' is all sufficient wherever truth is concerned. In its milder forms it is the doctrine that all belief should be regulated by reason and should be discarded if alogical, superlogical or frankly contralogical. ***- Chamber's Encyclopedia***

*ਸੰਗ੍ਰਹਿ ਕਰਤਾ : ਅਮਰਜੀਤ ਸਿੰਘ*
*ਪਿੰਡ ਤੇ ਡਾਕ: ਪਾਲਦੀ (ਹੁਸ਼ਿਆਰਪੁਰ)*

